


ੴ ਸਤਿਗੁਰ ਪ੍ਰਸਾਦਿ ॥

# ਸੰਤ ਖਾਲਸਾ

❁ ਅਰਥਾਤ ❁

## ਤਵਾਰੀਖ ਨਾਮਧਾਰੀ

ਕਲਜੁਗ ਮੇਂ ਸਤਿਜੁਗ ਵਰਤਾਊਂ । ਤਬੀ ਬ੍ਹਾਰਵਾ ਬਪ ਕਹਾਊਂ ॥

ਜਿਸ ਵਿਚ

ਸ੍ਰੀ ਸਤਿਗੁਰੂ ਰਾਮ ਸਿੰਘ ਜੀ ਦੇ ਅਵਤਾਰ ਧਾਰਨ ਤੇ ਪ੍ਰਦੇਸ ਗਵਨ ਤਕ ਦੇ ਹਾਲ ਸੁਭਾਵਕ ਕਰਾਮਾਤਾਂ ਦੇ ਜਿਕਰ, ਸ੍ਰੀ ਸਤਿਗੁਰੂ ਹਰੀ ਸਿੰਘ ਜੀ ਦੀਆਂ ਅੱਖੀ ਦੇਖੀਆਂ ਜਾਹਰੀਆਂ ਕਰਾਮਾਤਾਂ, ਸ੍ਰੀ ਸਰਬ ਸ਼ਕਤੀਵਾਨ ਅਟੱਲ ਪ੍ਰਤਾਪੀ ਮਹਾਰਾਜ ਪ੍ਰਤਾਪ ਸਿੰਘ ਜੀ ਦੇ ਉਪਕਾਰ ਬੂਰੜ ਬਧ ਦੇ ਪੂਰੇ ਸਾਕੇ, ਭਾਈ ਰਾਇ ਸਿੰਘ ਆਦਿ ਦੇ ਪ੍ਰਸੰਗ ਹਨ ।


ਕਰਤਾ :-

ਸੰਤ ਹਰਨਾਮ ਸਿੰਘ



—:ਪ੍ਰਕਾਸ਼ਕ:—

ਨਾਮਧਾਰੀ ਸਾਹਿਤ੍ਯ ਸਦਨ

ਸ੍ਰੀ ਜੀਵਨ ਨਗਰ, ਜਿਲਾ ਸਿਰਸਾ ।

ਸ੍ਰੀ ਸਤਿਗੁਰੂ ਰਾਮ ਹਰੀ ਪ੍ਰੈਸ, ਸ੍ਰੀ ਜੀਵਨ ਨਗਰ, ਜਿਲਾ ਸਿਰਸਾ ।

ਤੀਜੀ ਵਾਰ ੫੦੦ ਕਤਕ ੨੦੫੩

## ਲੇਖਕ ਸੰਤ ਹਰਨਾਮ ਸਿੰਘ ਜੀ



ਆਪ ਸਤਿਗੁਰੂ ਪ੍ਰਤਾਪ ਸਿੰਘ ਜੀ ਦੇ ਪਰਮ ਸਰਧਾਲੂ ਸਨ। ਪਹਿਲੀ ਉਮਰ ਵਿਚ ਰਾਜਾ ਨਾਹਣ (ਸਿਰਮੌਰ) ਦੇ ਡਰਾਈਵਰ ਰਹੇ। ਨਾਹਣ ਰਿਆਸਤ ਵਿਚ ਪਾਂਵਟਾ ਸਾਹਿਬ ਦਸਮੇਸ਼ ਜੀ ਦਾ ਗੁਰਦੁਆਰਾ ਹੈ ਜਿਸਦੇ ਪਾਸ ਬਹਿਰਾਲ ਨਗਰ ਵਿਚ ਕੁਛ ਨਾਮਧਾਰੀ ਸਿੰਘ ਰਹਿੰਦੇ ਹਨ। ਇਨਾਂ ਦੇ ਸਪੁਤਰ ਅਤੇ ਪੋਤਰੇ ਅਮਰਜੀਤ ਸਿੰਘ ਭੀ ਬਹਿਰਾਲ ਰਹਿੰਦੇ ਹਨ ਜੋ ਪੂਰਨ ਗੁਰਸਿਖ ਹਨ ਅਤੇ ਨਾਮਧਾਰੀ ਪੰਥ ਵਿਚ ਸਨਮਾਨ ਪਾਤ੍ਰ ਹਨ। ਇਨਾਂ ਦੇ ਖਾਨਦਾਨ ਦੀ ਵਿਆਖਿਆ ਆਖਰੀ ਤੋਂ ਚਾਰ ਬੈਤ ਪਹਿਲਾਂ ਵਿਚ ਦੇਖੀ ਜਾ ਸਕਦੀ ਹੈ।

ੴ

ਸ੍ਰੀ ਸਤਿਗੁਰੂ ਰਾਮ ਸਿੰਘ ਜੀ ਸਹਾਇ ।

# ਭੂਮਿਕਾ

ਇਹ ਪੁਸਤਕ "ਸੰਤ ਖਾਲਸਾ" ਤੀਸਰੀ ਵਾਰ ਛਪੀ ਹੈ । ਪਹਿਲੀ ਦੋ ਵਾਰੀ ਛਪਣ ਵੇਲੇ ਭੂਮਿਕਾ ਨਹੀਂ ਸੀ ਲਿਖੀ ਗਈ । ਇਸ ਦੀ ਰਚਨਾ ਕਰਨ ਵਾਲੇ ਸ੍ਰ. ਹਰਨਾਮ ਸਿੰਘ ਜੀ ਪਿੰਡ ਬਗਲੀ (ਜਿਲਾ ਲੁਦਿਹਾਣਾ) ਵਾਲਿਆਂ ਨੇ ਪੁਸਤਕ ਦੇ ਮੰਗਲਾ ਚਰਨ ਵਿਚ ਹੀ ਭੂਮਿਕਾ ਵਰਗੇ ਸ਼ਬਦ ਲਿਖ ਦਿਤੇ ਹਨ ।

ਸ੍ਰ. ਹਰਨਾਮ ਸਿੰਘ ਜੀ ਠੇਠ ਪੰਜਾਬੀ ਕਵਿਤਾ ਦੇ ਧਨੀ ਸਨ । ਜਦ ਕਿਤੇ ਕੋਈ ਸਮਾ ਬਣੇ, ਤੁਰੰਤ ਰਚਨਾ ਕਰ ਦਿੰਦੇ ਉਨਾਂ ਨੂੰ ਸੋਚਣ ਤੇ ਦੇਰ ਨਹੀਂ ਸੀ ਲਗਦੀ । ਨਾਮਧਾਰੀ ਇਤਿਹਾਸ ਵਾਰਤਕ ਵਿਚ ਸ੍ਰੀ ਸਤਿਗੁਰੂ ਰਾਮ ਸਿੰਘ ਜੀ ਦੇ ਸਮੇ ਦੀਆਂ ਘਟਨਾਂ ਸੰਤ ਨਿਧਾਨ ਸਿੰਘ ਜੀ ਆਲਿਮ ਨੇ ਬੜੇ ਸੁੰਦਰ ਢੰਗ ਨਾਲ ਕਲਮ ਬੰਦ ਕੀਤੀਆਂ ਹਨ । ਸ੍ਰ. ਨਾਹਰ ਸਿੰਘ ਜੀ ਐਮ. ਏ. ਨੇ ਭੀ ਉਸ ਸਮੇਂ ਦੇ ਸਤਿਗੁਰੂ ਰਾਮ ਸਿੰਘ ਜੀ ਦੇ ਸ੍ਰਕਾਰ ਨਾਲ ਵਰਤਾਉ ਸ੍ਰਕਾਰੀ ਅਫਸਰਾਂ ਦੇ ਵਿਚਾਰ, ਸ੍ਰਕਾਰੀ ਰੀਕਾਰਡ ਵਿਚੋਂ ਅੰਕੜੇ ਲੈਕੇ ਬਹੁਤ ਸੋਹਣਾ ਇਤਿਹਾਸ ਵਾਰਤਕ ਵਿਚ ਲਿਖਿਆ ਹੈ ।

ਪਰ ਠੇਠ ਪੰਜਾਬੀ, ਬਹੁਤ ਸਰਲ ਸਬਦਾਂ ਵਿਚ, ਜਿਸਤਰਾਂ ਸ੍ਰ. ਹਰਨਾਮ ਸਿੰਘ ਜੀ ਨੇ ਇਸ ਇਤਿਹਾਸ ਨੂੰ ਕਵਿਤਾ ਦੇ ਰੂਪ ਵਿਚ ਸੁੰਦਰ ਬਣਾਇਆ ਹੈ, ਇਸ ਦਾ ਵਿਸ਼ੇਸ਼ ਸਥਾਨ ਹੈ । ਜੋ ਪਾਠਕ ਥੋੜੀ ਪੰਜਾਬੀ ਜਾਣ ਸਕਦਾ ਹੈ ਉਸ ਨੂੰ ਇਹ ਕਵਿਤਾ ਪੜ੍ਹ ਕੇ ਸਮਝਣ ਵਿਚ ਕੋਈ ਕਠਿਨਾਈ ਨਹੀਂ ਆ ਸਕਦੀ । ਖਾਸ ਕਰਕੇ ਜੋ ਕਵੀ ਸਜਣ ਮੇਲਿਆਂ ਵਿਚ ਕਵਿਤਾ ਰਾਹੀਂ ਸਰੋਤਿਆਂ ਨੂੰ ਇਤਿਹਾਸ ਸੁਣਾਉਂਦੇ ਹਨ ਉਨਾਂ ਲਈ ਏਹ ਕਵਿਤਾ ਬਹੁਤ ਸਹਾਇਕ ਹੈ ।

ਸ੍ਰ. ਹਰਨਾਮ ਸਿੰਘ ਜੀ ਦੇ ਪਿਤਾ, ਸ੍ਰ. ਸੁਧ ਸਿੰਘ ਜੀ ਜਿਨਾਂ ਨੇ ਸਤਿਗੁਰੂ ਰਾਮ ਸਿੰਘ ਜੀ ਤੋਂ ਸਿਖੀ ਧਾਰਨ ਕੀਤੀ ਸੀ । ਆਪ ਅਪਣੇ ਸਮੇ ਦੇ ਪ੍ਰਸਿਧ ਸਿਖ ਹੋਏ ਹਨ ਅਤੇ ਬੜੇ ਦਲੇਰ ਸਨ । ਇਤਿਹਾਸ ਵਿਚ ਲਿਖਿਆ ਹੈ । ਸਤਿਗੁਰੂ ਰਾਮ ਸਿੰਘ ਜੀ ਦੇ ਪ੍ਰਦੇਸ਼ ਜਾਣ ਤੋਂ ਪਿਛੋਂ ਪਿੰਡ ਬਗਲੀ ਵਿਚ ਡੌਂਡੀ ਪਿਟਵਾਈ ਕਿ ਏਹ ਕੋਈ ਨਾਂ ਆਖੇ ਕਿ ਗੁਰੂ ਰਾਮ ਸਿੰਘ ਮੁੜ ਆਇਗਾ । ਸੁਧ ਸਿੰਘ ਜੀ ਨੇ ਨਿਡਰ ਹੋ ਕੇ ਆਖਿਆ ਕਿ ਅਸੀਂ ਆਖਾਂਗੇ ਕਿ ਸਤਿਗੁਰੂ ਰਾਮ ਸਿੰਘ ਜੀ ਔਣਗੇ ਚੌਕੀਦਾਰ ਨੂੰ ਟੌਂਡਾ ਆਖਿਆ ਅਤੇ ਐਸ਼ਾ ਝਾੜਿਆ ਜੋ ਡਰਦਾ ਮਾਰਿਆ ਬੋਲ ਨਹੀਂ ਸਕਿਆ ਅਤੇ ਛੂਹ ਹੋ ਗਿਆ ।

ਸ੍ਰ. ਹਰਨਾਮ ਸਿੰਘ ਜੀ ਦੀ ਕਵਿਤਾ ਹੀ ਦਸਦੀ ਹੈ ਕਿ ਏਹ ਉਨਾਂ ਨੇ ਹਿਰਦੇ ਦੀ ਲਗਨ ਨਾਲ ਲਿਖੀ ਹੈ । ਸਤਿਗੁਰੂ ਰਾਮ ਸਿੰਘ ਜੀ ਤੋਂ ਬਾਦ ਥੋੜਾ ਸਮੇਂ ਦੇ ਹਾਲਾਤ ਸਤਿਗੁਰੂ ਹਰੀ ਸਿੰਘ ਜੀ ਦੇ ਫੇਰ ਸਤਿਗੁਰੂ ਪ੍ਰਤਾਪ ਸਿੰਘ ਜੀ ਨੂੰ ਅਪਣੀ ਜਗਾ ਤੇ ਨਿਯੁਕਤ ਕਰਨਾ ਅਤੇ ਜੋਤੀ ਜੋਤ ਸਮਾਉਣਾਂ । ਇਸ ਤੋਂ ਅਗੇ ਸ੍ਰੀ ਸਤਿਗੁਰ ਪ੍ਰਤਾਪ ਸਿੰਘ ਜੀ ਦੀ ਉਪਮਾ ਲਿਖਕੇ, ਅਪਣੇ ਪਰਿਵਾਰ ਬਾਰੇ ਲਿਖਕੇ ਪੁਸਤਕ ਸਮਾਪਤ ਕੀਤੀ ਹੈ ।

ਇਹ ਪਵਿਤ੍ਰ ਪੁਸਤਕ ਨਾਮਧਾਰੀ ਇਤਿਹਾਸ ਦਾ ਇਕ ਵਿਸ਼ੇਸ਼ ਭਾਗ ਹੈ । ਇਤਿਹਾਸ ਦੀ ਜਾਣਕਾਰੀ ਹਰ ਨਾਮਧਾਰੀ ਨੂੰ ਹੋਣੀ ਅਤਿਅੰਤ ਜਰੂਰੀ ਹੈ । ਨਾਮਧਾਰੀ ਸਾਹਿਤਜ ਸਦਨ ਵਲੋਂ ਮੈਂ ਸਭ ਨੂੰ ਪ੍ਰਾਰਥਨਾਂ ਕਰਦਾ ਹਾਂ ਕਿ ਏਹ ਪੁਸਤਕ ਅਪਣੇ ਘਰਾਂ ਵਿਚ ਰਖੋ, ਇਸ ਨੂੰ ਪੜਿਆ ਕਰੋ । ਅਪਣੇ ਪਿਛੋਕੜ ਦੇ ਪੂਰਨ ਰੂਪ ਵਿਚ ਵਾਕਫ ਬਣੋ ਜਿਸ ਕਰਕੇ ਜੀਵਨ ਉਚਾ ਸੁਚਾ ਅਤੇ ਪਵਿਤ੍ਰ ਹੋਵੇ ।

ਸ੍ਰ. ਹਰਨਾਮ ਸਿੰਘ ਜੀ, ਉਨਾਂ ਦੇ ਸਪੁਤ੍ਰ ਮਹਿੰਦਰ ਸਿੰਘ ਇਸ ਸੰਸਾਰ ਤੋਂ ਜਾ ਚੁਕੇ ਹਨ । ਮਹਿੰਦਰ ਸਿੰਘ ਜੀ ਦੀ ਧਰਮ ਪਤਨੀ, ਬੀਬੀ ਪ੍ਰਕਾਸ਼ ਕੌਰ ਹੈ ਅਤੇ ਏਨਾਂ ਦੇ ਚਾਰ ਸਪੁਤ੍ਰ ਹਨ । ਪੁਸਤਕ ਛਾਪਣ ਦਾ ਅਧਿਕਾਰ ਉਨਾਂ ਦੇ ਪੋਤ੍ਰੇ ਅਮਰਜੀਤ ਸਿੰਘ ਪਾਸ ਸੀ । ਉਨਾਂ ਦੀ ਪ੍ਰਵਾਨਗੀ ਨਾਲ ਏਹ ਪੁਸਤਕ ਛਾਪੀ ਜਾ ਰਹੀ ਹੈ । ਸ੍ਰ. ਹਰਨਾਮ ਸਿੰਘ ਜੀ ਦੇ ਪੋਤ੍ਰੇ ਭੀ ਸਿਖੀ ਦੀ ਭਾਵਨਾਂ ਨਾਲ ਭਰਪੂਰ ਹਨ ਅਤੇ ਸਾਨੂੰ ਬਹੁਤ ਖੁਸ਼ੀ ਹੈ ਕਿ ਓਹ ਅਪਣੇ ਪਿਤਾ ਪਿਤਾਮਹ ਵਲੋਂ ਵਿਰਾਸਤ ਵਿਚ ਮਿਲੀ ਸਿਖੀ ਵਾਲਾ ਜੀਵਨ ਜੀ ਰਹੇ ਹਨ । ਸੇਵਾ ਭਾਵਨਾ ਵਿਚ ਏਹ ਪਰਿਵਾਰ ਬਹੁਤ ਅਗ੍ਰਸਰ ਹੈ ।

ਹਰਬੰਸ ਸਿੰਘ

ਮੈਂਬਰ, ਨਾਮਧਾਰੀ ਸਾਹਿਤਜ ਸਦਨ (ਰਜਿਸਟ੍ਰਡ)

ਸ੍ਰੀ ਜੀਵਨ ਨਗਰ (ਜਿ: ਸਿਰਸਾ)

ਕੀਮਤ:– ੫੦ ਰੁਪਏ

ੴ ਸਤਿਗੁਰ ਪ੍ਰਸਾਦਿ ॥

# ਅਥ ਤਵਾਰੀਖ ਨਾਮਧਾਰੀ

## ਲਿਖ੍ਯਤੇ ਕ੍ਰਿਤ ਕਵਿ ਹਰਨਾਮ ਸਿੰਘ

### ਪ੍ਰਮਾਤਮਾ ਦੀ ਸਿਫ਼ਤ

(ਬੈਤ ਯਾਨੇ ਬਿਜੈ ਦੰਡਕ ਛੰਦ)

ਸਕਲ ਸ੍ਰਿਸ਼ਟ ਕੇ ਸਾਜਨੇਹਾਰ ਜੇਹੜਾ ਨਿਰਾਕਾਰ ਹੈ ਪੁਰਖ ਅਕਾਲ ਓਹੀ
ਜਲਾਂ ਥਲਾਂ ਬ੍ਰਹਮੰਡ ਦੇ ਰਚਣ ਵਾਲਾ ਜੀਵ ਜੀਵ ਸੰਦਾ ਪ੍ਰਤਿਪਾਲ ਓਹੀ
ਪੂਰਣ ਪੁਰਖ ਪ੍ਰਮਾਤਮਾ ਰੱਬ ਸੱਚਾ ਦੀਨਾ ਨਾਥ ਅਕਾਲ ਦਿਆਲ ਓਹੀ
ਜ਼ਰਰੇ ਜ਼ਰਰੇ ਦੇ ਵਿਚ ਹਰਨਾਮ ਸਿੰਘਾ ਬਯਾਪ ਰਿਹੈ ਕ੍ਰਿਪਾਲ ਗੋਪਾਲ ਓਹੀ

### ਸਤਿਗੁਰਾਂ ਅਗੇ ਅਰਜ

ਸਚੇ ਪਾਤਸ਼ਾਹ ਸਤਿਗੁਰੂ ਰਾਮ ਸਿੰਘ ਜੀ ਤੇਰਾ ਨਾਮ ਲੈ ਕਲਮ ਉਠਾਂਵਦਾ ਹਾਂ
ਤੇਰੇ ਪੰਥ ਪਿਆਰੇ ਦਾ ਹਾਲ ਦੂਲੋ ਛੰਦਾ ਬੰਦੀ ਦੇ ਵਿਚ ਬਤਾਂਵਦਾ ਹਾਂ
ਅਪਨੇ ਕਾਜ ਤੂੰ ਆਪ ਹੀ ਸਿਰੇ ਚਾਹੜੀਂ ਜਸ ਆਪਦਾ ਹੀ ਦੂਲੋ ਗਾਂਵਦਾ ਹਾਂ
ਤਾਕਤ ਲਿਖਣ ਦੀ ਬਖਸ਼ ਹਰਨਾਮ ਸਿੰਘਨੂੰ ਤੇਰੇ ਚਰਨਾ ਤੇ ਸੀਸ ਝੁਕਾਂਵਦਾ ਹਾਂ

### ਪ੍ਰਮਾਤਮਾਂ ਦੇ ਅਵਤਾਰ ਧਾਰਨ ਦਾ ਸਬਬ

ਪ੍ਰਿਥੀ ਏਸ ਉਤੇ ਜਦੋਂ ਭਾਰ ਪੈਂਦਾ ਰੱਬ ਧਾਰਦਾ ਤਦੋਂ ਅਵਤਾਰ ਕੋਈ
ਭੁਲੀ ਹੋਈ ਦੁਨੀਆਂ ਰਸਤੇ ਪਾਂਨ ਖਾਤ੍ਰ ਹੋ ਅਕਾਰ ਜਾਂਦਾ ਨਿਰਾਕਾਰ ਕੋਈ
ਏਸ ਵਕਤ ਵੀ ਲੋੜ ਅਵਤਾਰ ਦੀ ਸੀ ਦੂਰ ਕਰੇ ਔਗੁਣ ਅਤਯਾਚਾਰ ਕੋਈ
ਆਪਸ ਵਿਚ ਲੜਦੇ ਭਿੜਦੇ ਪਾਪ ਹੁੰਦੇ ਕੌਮਾਂ ਵਿਚ ਨਾ ਰਿਹਾ ਪਯਾਰ ਕੋਈ
ਸਿਖ ਕੌਮ ਸੂਹਣ ਤੀਲ ਤੀਲ ਹੋਈ ਮੁੱਠਾ ਬਨਕੇ ਲਊ ਸਵਾਰ ਕੋਈ
ਭਲਾ ਕਰਨ ਦੇ ਲੀਏ ਹਰਨਾਮ ਸਿੰਘਾ ਪ੍ਰਗਟ ਹੋਊਗੀ ਜੋਤ ਕ੍ਰਤਾਰ ਕੋਈ

### ਸਤਿਗੁਰਾਂ ਨੇ ਅਵਤਾਰ ਧਾਰਨਾ

ਸੰਮਤ ਠਾਰਾਂ ਸੌ ਸਾਲ ਬਹਤ੍ਰੇ ਦੀ ਮਾਘ ਪੰਚਮੀ ਸੁਦੀ ਪ੍ਰਧਾਨ ਸਮਝੋ

ਭੈਣੀ ਸਾਹਿਬ ਨਗ੍ਰ-ਜਿਲਾ ਲੁਦੇਹਾਣਾ ਰਾਮਗੜੀਆਂ ਦਾ ਖਾਨਦਾਨ ਸਮਝੋ
ਜਸਾ ਸਿੰਘ ਪਿਤਾ ਸਦਾ ਕੌਰ ਮਾਤਾ ਪ੍ਰਗਟ ਹੋਈਏ ਜੋਤ ਭਗਵਾਨ ਸਮਝੋ
ਜਾਮਾਂ ਬਾਰਵਾਂ ਧਾਰਜ਼ਾ ਸਤਿਗੁਰਾਂ ਨੇ ਹੋਈ ਰੋਸ਼ਨੀ ਰਮਕ ਜਹਾਨ ਸਮਝੋ
ਨਿਰਾਕਾਰ ਅਕਾਰ ਮੈਂ ਜੋਤ ਆਈਸਮਝ ਗਏ ਸਿਆਣੇ ਬੁਧੀਵਾਨ ਸਮਝੋ
ਦੁਨੀਆਂ ਵਿੱਚ ਭੁਲੇਖੇ ਦੇ ਪੌਣ ਖਾਤਰ ਜਾਲ ਬ੍ਰਹਮ ਮਾਇਆ ਦਿੱਤਾ ਤਾਨ ਸਮਝੋ
ਬਾਲ ਲੀਲਾ ਸਤਿਗੁਰਾਂ ਦੀ ਬਹੁਤ ਭਾਰੀ ਕਿਵੇਂ ਲਿਖਾਂ ਸਾਰਾ ਦਾਸਤਾਂ ਸਮਝੋ
ਬੀਸ ਬਰਸ ਦੇ ਹੋਏ ਹਰਨਾਮ ਸਿੰਘਾ ਪੂਰੇ ਜੁਆਨ ਭਾਰੇ ਬਲੀਵਾਨ ਸਮਝੋ

### ਬਾਹਰਵੇਂ ਜਾਮੇਂ ਬਾਬਤ ਤਵਾਰੀਖੀ ਪ੍ਰਮਾਣ

ਸੌ ਸਾਖੀ ਅਸਲੀ ਵਾਕ ਸਤਿਗੁਰਾਂ ਦੇ ਛਾਪੇ ਨਹੀਂ ਜੋ ਵਿਚ ਸੰਸਾਰ ਸਾਰੇ
ਨੰਦ ਲਾਲ ਸਰਬੰਗ ਫਕੀਰ ਜੀ ਨੂੰ ਕਹੇ ਦਸਮ ਗੁਰ ਬਚਨ ◇ ਉਚਾਰ ਸਾਰੇ
ਅੰਤ੍ਰਯਾਮਤਾ ਸੇ ਸਮੇਂ ਦੇਖ ਅਗਲੇ ਵਾਕ ਮੁਖ ਥੋਂ ਕਰੇ ਵਿਚਾਰ ਸਾਰੇ
ਪੇਸ਼ੀਨਗੋਈ ਭਵਿਸ਼ਤੀ ਬਚਨ ਉਹੀ ਸੌ ਸਾਖੀ ਦੇ ਹੈਨ ਵਿਚਕਾਰ ਸਾਰੇ
ਬਹੁਤ ਢੂੰਢ ਅਸਲੀ ਮੈਨੇ ਪੜ੍ਹੀ ਸਾਖੀ ਹਰਫ ਹਰਫ ਵਾਰੇ ਨਿਗ੍ਹਾਮਾਰ ਸਾਰੇ
ਲਿਖੇ ਓਸ ਅੰਦ੍ਰ ਦਸਮੇਂ ਪਾਤਸ਼ਾਹ ਨੇ ਗੁਰੂ ਬਾਹਰਵੇਂ ਦੇ ਸਮਾਚਾਰ ਸਾਰੇ
ਇਕ ਹੋਰ ਸਾਖੀ ਵੱਡ ✵ ਤੀਰਥੇ ਦੀ ਜੀ ਨੂੰ ਸਿਖ ਮਨਦੇ ਨਿਸਚਾਧਾਰ ਸਾਰੇ
ਜਾਮੇ ਬਾਰਵੇਂ ਦੀ ਬਾਬਤ ਓਸ ਅੰਦ੍ਰ ਸਾਫ ਸਾਫ ਲਿਖਿਐ ਕਈ ਵਾਰ ਸਾਰੇ
ਪੜ੍ਹੋ ਪੰਥ ਪ੍ਰਕਾਸ਼ ਨੂੰ ਖਾਲਸਾ ਜੀ ਛਪੇ ਜੋ ਅਡੀਸ਼ਨ ਪੈਹਲੀ ਵਾਰ ਸਾਰੇ
ਇਕ ਗ੍ਰੰਥ ਹੈ ਸੰਤ ਪ੍ਰਕਾਸ਼ ਨਾਮੇਂ ਹਿੰਦੂ ਲੋਕ ਜਿਸਦੇ ਲਿਖਣ ਹਾਰ ਸਾਰੇ
ਓਸ ਗ੍ਰੰਥ ਅੰਦ੍ਰ ਸਤਿਗੁਰ ਰਾਮ ਸਿੰਘ ਨੂੰ ਲਿਖਦੇ ਬਾਰਵਾਂ ਹੈਨ ਅਵਤਾਰ ਸਾਰੇ
ਭਾਈ ਬਾਲੇ ਵਾਲੀ ਵਡੀ ਜਨਮ ਸਾਖੀ ਛਾਪੇ ਛਪੇ ਜਿਸਦੇ ਪਖ੍ਹਦਾਰ ਸਾਰੇ
ਸਾਖੀ ਓਸ ਅੰਦ੍ਰ ਜਾਮੇਂ ਬਾਰਵੇਂ ਦਾ ਲਿਖ ਗਏ ਹਾਲ ਨਾਨਕ ਨਿਰੰਕਾਰ ਸਾਰੇ
ਤਵਾਰੀਖੀ ਪ੍ਰਮਾਣ ਹਰਨਾਮ ਸਿੰਘਾ ਦਿਤੇ ਲੋਕਾਂ ਦੇ ਗੋਸ਼ ਗੁਜ਼ਾਰ ਸਾਰੇ

### ਸਤਿਗੁਰੂ ਰਾਮ ਸਿੰਘ ਜੀ ਦੀ ਨੌਕ੍ਰੀ ਅਤੇ ਅਚਾਨਕ ਕਰਾਮਾਤਾਂ

---

◇ ਰਾਮ ਸਿੰਘ ਹੋਏ ਮੇਰੋ ਨਾਮਾ । ਬਾਢੀ ਸੁਤ ਭੈਣੀ ਮੋ ਧਾਮਾ (ਸੌ ਸਾਖੀ)

✵ ੧੯੨੭ ਬਿ: ਨੂੰ ਏਹ ਸਾਖੀ ਹਰੀ ਪੁਰ, ਨਾਮੇ ਪਿੰਡ ਜਿਲਾ ਫੀਰੋਜਪੁਰ ਵਿਚ ਤੀਰਥ ਪਟਣ, ਤੇ ਲੋਹੇ ਦੇ ਸੰਦੂਕ ਚੋਂ ਮਿਲੀ ਸੀ ਅੱਜ ਤੱਕ ਹਰੀ ਪੁਰ ਗੁਰਦੁਆਰੇ ਵਿਚ ਮੌਜੂਦ ਹੈ। ਦੇਖੋ ਤਵਾਰੀਖ ਗੁਰੂ ਖਾਲਸਾ ਭਾ: ੧ ਗੁਰੂ ੧੦ ਪੰਨਾ ੩੪੦

ਸੰਮਤ ਠਾਰਾਂ ਸੌ ਬਾਨਵੇਂ ਸਾਲ ਅੰਦ੍ਰ ਪਹੁੰਚੇ ਗੁਰੂ ਲਾਹੌਰ ਮੈ ਜਾਇ ਬੇਲੀ
ਕਾਬਲ ਸਿੰਘ ਨੇ ਸਤਿਗੁਰੂ ਰਾਮ ਸਿੰਘ ਦਾ ਦਿਤਾ ਫੌਜਮੈ ਨਾਮ ਲਿਖਾਇ ਬੇਲੀ
ਭਜਨ ਬੰਦਗੀ ਰਾਤ ਦਿਨ ਗੁਰੂ ਕਰਦੇ ਬ੍ਰਿਤੀ ਫੱਕਰਾਂ ਵਾਂਗ ਬਣਾਇ ਬੇਲੀ
ਓਹੀ ਸ਼ਕਲ ਸੂਰਤ ਛੌਣੀ ਵਿਚ ਰੈਹਕੇ ਸਦਾ ਪ੍ਰੇਟ ਕਵੈਦ ਕਰਾਇ ਬੇਲੀ
ਓਹੀ ਸ਼ਕਲ ਬਾਹਰ ਬੈਠੀ ਵਿਚ ਜੰਗਲ ਨਾਲ ਤਾਰ ਦੇ ਤਾਰ ਮਿਲਾਇ ਬੇਲੀ
ਖੇਲ ਖੇਲਦੇ ਰੱਬ ਭਗਵਾਨ ਦੂਲੋ ਮਾਨਸ ਜਨਮ ਅਕਾਰ ਮੈ ਆਇ ਬੇਲੀ
ਇਕ ਰੋਜ ਮਸਤੀ ਵਿਚ ਸਤਿਗੁਰਾਂ ਨੇ ਇਕ ਮਕਬਰੇ ਨੂੰ ਹਥ ਪਾਇ ਬੇਲੀ
ਸਣੇ ਪੀਰਖਾਨੇ ਸਾਰੇ ਮਕਬਰੇ ਨੂੰ ਫੜਕੇ ਜੜਾਂ ਤੇ ਦੀਆ ਹਲਾਇ ਬੇਲੀ
ਸਾਰਾ ਦਿਨ ਉਹ ਮਕਬਰਾ ਰਿਹਾ ਹਿਲਦਾ ਲੋਕ ਦੇਖਦੇ ਨਿਗ੍ਹਾ ਟਿਕਾਇ ਬੇਲੀ
ਇਕ ਰੋਜ ਗਿਆਰਾਂ ਤੰਬੂ ਟੱਪ ਗਏ ਸੀ ਐਸੇ ਗਜਬ ਦੀ ਛਾਲ ਲਗਾਇ ਬੇਲੀ
ਕਾਨ੍ਹ ਸਿੰਘ ਸੂਬੇਦਾਰ ਚੱਕਵਾਲਾ ਸਮਝ ਗਿਆ ਓਹ ਸ਼ਖਸ ਦਾਨਾਇ ਬੇਲੀ
ਕਈ ਕਰਾਮਾਤੀ ਕੰਮ ਸਤਿਗੁਰਾਂ ਨੇ ਕੀਤੇ ਫੌਜ ਮੈ ਸੈਹਜ ਸੁਭਾਇ ਬੇਲੀ
ਸਾਰੇ ਕਾਰਨਾਮੇ ਜੇਕਰ ਯਹਾਂ ਦਸਾਂ ਬਹੁਤ ਗ੍ਰੰਥ ਦਾ ਹੋਊ ਵਧਾਇ ਬੇਲੀ
ਮਸਤ ਸਤਿਗੁਰੂ ਰੈਹਣ ਹਰਨਾਮ ਸਿੰਘਾ ਰੋਜ ਲੋਕਾਂ ਨੂੰ ਰਹੇ ਦਿਖਾਇ ਬੇਲੀ

### ਸਰਦਾਰ ਕਾਬਲ ਸਿੰਘ ਨੇ ਸਖਤੀ ਕਰਨੀ

ਇਕ ਰੋਜ ਮਹਾਰਾਜ ਨੇ ਕਾਨ੍ਹ ਸਿੰਘ ਦਾ ਪਟ ਪਾੜ ਦਿਤਾ ਕਰਦ ਨਾਲ ਜਾਣੋ
ਕਾਨ੍ਹ ਸਿੰਘ ਸਰਦਾਰ ਨੂੰ ਬਚਨ ਕੀਤਾ ਤੇਰੀ ਮੌਤ ਹਮ ਨੇ ਦਿਤੀ ਟਾਲ ਜਾਣੋ
ਸਤਿਗੁਰ ਮਸਤ ਹੋਕੇ ਬਚਨ ਬਹੁਤ ਕਰਦੇ ਪੂਰੇ ਕੁਲ ਹੁੰਦੇ ਤਤਕਾਲ ਜਾਣੋ
ਕਾਬਲ ਸਿੰਘ ਨੇ ਸਤਿਗੁਰਾਂ ਨੂੰ ਸਮਝ ਪਾਗਲ ਗੁਸੇ ਨਾਲ ਹੋਜਾ ਲਾਲੋ ਲਾਲ ਜਾਣੋ
ਮਾਇਆ ਭ੍ਰਮਦੀ ਜਾਲ ਦੇ ਵਿਚ ਫਸ ਕੇ ਲੀਲਾ ਸਮਝ੍ਯਾ ਨਹੀਂ ਅਕਾਲ ਜਾਣੋ
ਕਾਬਲ ਸਿੰਘ ਨੇ ਗੁਰ ਹਰਨਾਮ ਸਿੰਘਾ ਤੋਪ ਨਾਲ ਬੰਨ੍ਹੇ ਸੰਗਲ ਡਾਲ ਜਾਣੋ

### ਸ੍ਰੀ ਸਤਿਗੁਰੂ ਰਾਮ ਸਿੰਘ ਜੀ ਦੇ ਭਵਿਸ਼ਤ ਬਚਨ ਅਤੇ ਸਰਦਾਰ ਕਾਬਲ ਸਿੰਘ ਨੂੰ ਸਰਾਪ

ਹਾਲ ਹੋਣ ਵਾਲੇ ਸੁਣੋ ਖਾਲਸਾ ਜੀ ਗੁਰੂ ਮੁਖ ਥੋਂ ਕੈਹਣ ਉਚਾਰ ਓਥੇ
ਭਾਰਾ ਨਾਲ ਅੰਗ੍ਰੇਜ਼ਾਂ ਦੇ ਯੁਧ ਹੋਊ ਮਚੂ ਮੁਦਕੀ ਸੈਘਲੂਘਾਰ ਓਥੇ
ਮਲੇਛ ਖਾਲਸਾ ਓਸ ਥਾਂ ਖਤਮ ਹੋਜੂ ਸੰਤ ਖਾਲਸਾ ਲਊ ਆਕਾਰ ਓਥੇ

ਮਲੀਏ ਮੇਟ ਹੋਵਨ ਕਾਰੋ ਵਾਰ ਸ਼ਾਹੀ ਜਾਊ ਟੁੱਟ ਲਾਹੌਰ ਦੁਬਾਰ ਓਥੇ
ਧੋਖਾ ਬਹੁਤ ਹੋਊ ਨਾਲ ਖਾਲਸੇ ਦੇ ਬੇਈਮਾਨ ਹੋਸਨ ਜਥੇਦਾਰ ਓਥੇ
ਸਰਸੋਂ ਜਗਾ ਬਾਰੂਦ ਦੀ ਵਹਾਂ ਆਵੇ ਸਿੰਘ ਜਿਤਕੇ, ਜਾਣਗੇ ਹਾਰ ਓਥੇ
ਜਿਸਦੇ ਨਾਲ ਮੈਂ ਬੰਨ੍ਹਿਆਂ ਤੋਪ ਏਹੀ ਕਾਬਲ ਸਿੰਘ ਨੂੰ ਦੇਊਗੀ ਮਾਰ ਓਥੇ
ਸੁਣਕੇ ਬਚਣ ਭਵਿਸ਼ਤੀ ਸਤਿਗੁਰਾਂ ਦੇ ਡਰ ਗਏ ਫੌਜ ਦੇ ਸਿਪਾਸਲਾਰ ਓਥੇ
ਦਿਤੇ ਖੋਲ ਸਤਿਗੁਰੂ ਜੀ ਤੋਪ ਨਾਲੋਂ ਕੱਠੇ ਫੌਜ ਦੇ ਹੋਏ ਸਰਦਾਰ ਓਥੇ
ਓਸੇ ਰੋਜ ਸਤਿਗੁਰਾਂ ਦਾ ਤਵੀ ਖਾਤ੍ਰ ਹੋਇਆ ਫੌਜੀਆਂ ਨਾਲ ਤਕਰਾਰ ਓਥੇ
ਗੁਰੂ ਕੈਹਣ ਸਾਡੀ ਤਵੀ ਸੋਨੇ ਦੀ ਹੈ ਦੇਖੋ ਲੋਕੋ ਨਿਗਾ ਮਾਰ ਓਥੇ
ਸਿਰਫ ਗੁਰਾਂ ਦੇ ਕੈਹਣ ਦੀ ਡੇਰ ਹੀ ਸੀ ਲੋਹਾ ਬਣਾ ਸੋਨਾ ਇਕੋਵਾਰ ਓਥੇ
ਫੌਜੀ ਅਫਸਰਾਂ ਨੇ ਲੀਲਾ ਦੇਖ ਸਾਰੀ ਕੀਤੀ ਸਤਿਗੁਰਾਂ ਨੂੰ ਨਿਮਸ਼ਕਾਰ ਓਥੇ
ਸਮਝ ਗਏ ਸਭ ਭੇਤ ਹਰਨਾਮ ਸਿੰਘਾ ਇਹ ਤਾਂ ਬਾਰਵਾਂ ਗੁਰੂ ਅਵਤਾਰ ਓਥੇ

### ਸ੍ਰੀ ਸਤਿਗੁਰੂ ਰਾਮ ਸਿੰਘ ਜੀ ਦੇ ਭਵਿਸ਼ਤੀ ਬਚਨ ਪੂਰੇ ਹੋਣੇ

ਬਚਨ ਸਤਿਗੁਰਾਂ ਦੇ ਪੂਰੇ ਕੁਲ ਹੋਏ ਮਚੇ ਮੁਦਕੀ ਮੇ ਘਲੂਘਾਨ ਵੀਰੋ
ਭਾਰਾ ਨਾਲ ਅੰਗ੍ਰੇਜਾਂ ਦੇ ਯੁਧ ਹੋਇਆ ਰਿਹਾ ਬਹੁਤ ਦਿਨ ਗਰਮ ਮੈਦਾਨ ਵੀਰੋ
ਓਸੇ ਤੋਪ ਦੇ ਨਾਲ ਮੈਦਾਨ ਅੰਦ੍ਰ ਕਾਬਲ ਸਿੰਘ ਦੇ ਉਡੇ ਪਰਾਨ ਵੀਰੋ
ਸਰਸੋਂ ਜਗਾ ਬਾਰੂਦ ਦੀ ਔਣ ਲਗੀ ਜਥੇਦਾਰ ਹੋ ਗਏ ਬੇਈਮਾਨ ਵੀਰੋ
ਤੇਜਾ ਸਿੰਘ ਬਾਮਣ ਬੇਈਮਾਨ ਹੋਯਾ ਏਸ ਜੰਗ ਦਾ ਵਹੀ ਪ੍ਰਧਾਨ ਵੀਰੋ
ਜਦ ਵਾੜ ਹੀ ਖੇਤ ਨੂੰ ਖਾਣ ਲਗੀ ਦਸ ਫੇਰ ਕੀ ਕਰੂ ਕ੍ਰਿਸਾਨ ਵੀਰੋ
ਯਾਦ ਰਹੂ ਅੰਗ੍ਰੇਜਾਂ ਨੂੰ ਮੁਦਕੀ ਭੀ ਵਾਹੀ ਪੰਥ ਨੇ ਬਹੁਤ ਕ੍ਰਿਪਾਨ ਵੀਰੋ
ਫੌਜਾਂ ਜਿਤਕੇ ਅੰਤ ਨੂੰ ਹਾਰ ਗਈਆਂ ਲਿਆਕੇ ਤੇਗ ਦਾ ਗਜਬ ਤੁਫਾਨ ਵੀਰੋ
ਲਿਖਿਆ ਸ਼ਾਹ ਮੁਹੰਮਦ ਨੇ ਦੇਖ ਅਖੀਂ ਪੜ੍ਹੋ ਮੁਦਕੀ ਦਾ ਦਾਸਤਾਨ ਵੀਰੋ
ਪੂਰੇ ਗੁਰਾਂ ਦੇ ਬਚਨ ਹਰਨਾਮ ਸਿੰਘਾ ਪੰਜ ਸਾਲ ਪਿਛੋਂ ਹੋਏ ਆਨ ਵੀਰੋ

### ਕਵੀਸ਼ਰ ਵਲੋਂ

ਰਾਜ ਭਾਗ ਖੁਸਾ ਪੰਥ ਖਾਲਸੇ ਤੋਂ ਖਤਮ ਖਾਲਸਾ ਹੋਇਆ ਮਲੇਛ ਭਾਈ
ਬੇੜਾ ਗਰਕ ਕਰਦੀ ਆਈ ਸ਼ੁਰੂ ਤੋਂ ਹੀ ਆਪਸ ਵਿਚ ਦੀ ਫੁਟ ਹਮੇਸ਼ ਭਾਈ
ਜੁਗਾਂ ਜੁਗਾਂ ਦਾ ਰਾਜ ਏਹ ਹਿੰਦੂਆਂ ਦਾ ਜੈ ਚੰਦ ਕੀਤੀ ਪਟੀ ਮੇਸ਼ ਭਾਈ

ਪਿਛੋਂ ਫੇਰ ਬਾਬਰ ਲਿਆਂਦਾ ਫੂਟ ਨੇ ਹੀ ਹੋਏ ਦੇਸ ਮੇਂ ਬਹੁਤ ਕਲੇਸ਼ ਭਾਈ
ਏਸ ਫੂਟ ਨੇ ਹਿੰਦ ਨੂੰ ਗਾਲ ਦਿਤਾ ਭਾਰਤ ਵਰਸ਼ ਹੋਇਆ ਤਵਾ ਦੇਸ਼ ਭਾਈ
ਗੈਰ ਕੌਮ ਦਾ ਰਾਜ ਹਰਨਾਮ ਸਿੰਘਾ ਹੋਇਆ ਕੁਲ ਸਾਰੇ ਦੇਸ਼ ਏਸ਼ ਭਾਈ

ਕਵੀਸ਼ਰ

ਸਦਾ ਰਹੇ ਨਾ ਕਿਸੇ ਦੀ ਬਾਦਸ਼ਾਹੀ ਸਦਾ ਰਹਿਣ ਨਾ ਫੀਲ ਤੁਰੰਗ ਲੋਕੋ
ਸਦਾ ਜੋਰ ਅਕਬਾਲ ਭੀ ਨਹੀਂ ਰੈਹਦੇ ਸਦਾ ਨਹੀਂ ਰੈਹਦੇ ਭੁਖ ਨੰਗ ਲੋਕੋ
ਸਦਾ ਅਮਨ ਅਮਾਨ ਭੀ ਨਹੀਂ ਰੈਹਦੇ ਸਦਾ ਨਹੀਂ ਰੈਹਦੇ ਲਗੇ ਜੰਗ ਲੋਕੋ
ਸਦਾ ਦੁਖ ਕਲੇਸ ਨਾ ਸੁਖ ਰੈਹਦੇ ਰੱਬ ਰਹੇ ਨਾ ਸਦਾ ਇਕੰਗ ਲੋਕੋ
ਮਿਲਦੇ ਵਿਛੜਦੇ ਯਾਰ ਹਮੇਸ਼ ਰੈਹਦੇ ਸਦਾ ਨਹੀਂ ਰੈਹਦੇ ਸਾਥੀ ਸੰਗ ਲੋਕੋ
ਪੈਂਦਾ ਵਕਤ ਆਇ ਰਾਜੇ ਰਾਣਜਾਂ ਤੇ ਬਾਦਸ਼ਾਹ ਭੀ ਹੋਣ ਮਲੰਗ ਲੋਕੋ
ਚਕਰ ਹਲਟ ਸੰਸਾਰ ਦਾ ਪਿਆ ਘੁਮਦਾ ਸਮੇਂ ਬਦਲਦੇ ਰੰਗ ਬਰੰਗ ਲੋਕੋ
ਕਦੇ ਕੈਦ ਹੁੰਦੇ ਪੰਛੀ ਪਿੰਜਰੇ ਮੈ ਹਰੀ ਚੁਗੇ ਨਾ ਸਦਾ ਕੁਰੰਗ ਲੋਕੋ
ਖੇਲ ਖੇਲਦਾ ਰੱਬ ਬ੍ਰਹਮੰਡ ਅੰਦ੍ਰ ਬੁਰੇ ਭਲੇ ਸਾਰੇ ਓਧੇ ਢੰਗ ਲੋਕੋ
ਲਿਖਦਾ ਨਹੀਂ ਮੈਂ ਹੋਰ ਹਰਨਾਮ ਸਿੰਘਾ ਬਹੁਤਾ ਵਧਣ ਤੇ ਇਹ ਪ੍ਰੰਸਗ ਲੋਕੋ

ਸ੍ਰੀ ਸਤਿਗੁਰੂ ਜੀ ਦੇ ਚੋਜ

ਇਕ ਰੋਜ ਸਤਿਗੁਰ ਲੰਘੇ ਜਾ ਰਹੇ ਸੀ ਇਕ ਹਲਟ ਚਲਦਾ ਮਾਹੋ ਮਾਰ ਜਲਦੀ
ਬਲਦ ਢਟਿਆਂ ਵਾਂਗ ਮਜਬੂਤ ਸੀਗੇ ਜੱਟ ਹੱਕਦਾ ਤੇਜ ਰਫਤਾਰ ਜਲਦੀ
ਝੱਟ ਪੱਟ ਸਤਿਗੁਰ ਦੌੜੇ ਹਲਟ ਵੰਨੀ ਅੰਤ੍ਰਯਾਮਤਾਂ ਨਾਲ ਵਿਚਾਰ ਜਲਦੀ
ਖਾਂਚ ਨਾਲ ਕ੍ਰਿਪਾਨ ਦੇ ਵੱਢ ਦਿਤੀ ਬਲਦ ਦੂਰ ਕੀਤੇ ਡੰਡਾ ਮਾਰ ਜਲਦੀ
ਜੱਟ ਸਤਿਗੁਰਾਂ ਦੇ ਪਿਛੇ ਪੈਣ ਲਗੇ ਕਠੇ ਹੋਇਕੇ ਕਈ ਗਵਾਰ ਜਲਦੀ
ਨਿਘਰ ਗਿਆ ਓਹ ਖੂਹ ਜਮੀਨ ਅੰਦ੍ਰ ਧ੍ਰਤੀ ਹਲਟ ਨੂੰ ਗਈ ਨਿਘਾਰ ਜਲਦੀ
ਦਿਤੇ ਬਲਦ ਬਚਾਇ ਕ੍ਰਿਸਾਨ ਨਾਲੇ ਕੀਤਾ ਸਤਿਗੁਰਾਂ ਬੜਾ ਉਪਕਾਰ ਜਲਦੀ
ਜੇਹੜੇ ਸਤਿਗੁਰਾਂ ਤੇ ਗੁਸੇ ਬਹੁਤ ਸੀਗੇ ਜੱਟ ਹੋ ਗਏ ਸੁਕ੍ਰ ਗੁਜਾਰ ਜਲਦੀ
ਜੱਟ ਕੈਹਣ ਸਨੂੰ ਏਨਾਂ ਰਖ ਦਿਤਾ ਸਮਝ ਗਏ ਇਹ ਭਾਣੇ ਦੀ ਕਾਰ ਜਲਦੀ
ਭਜਨ ਜੱਟਾਂ ਨੂੰ ਬਖਸ਼ ਹਰਨਾਮ ਸਿੰਘਾ ਓਥੋਂ ਹੋਏ ਅਲੋਪ ਕ੍ਰਤਾਰ ਜਲਦੀ

ਸ੍ਰੀ ਸਤਿਗੁਰੂ ਜੀ ਦੀ ਅਚਾਨਕ ਕਰਾਮਾਤ

ਇਕ ਰੋਜ ਸਤਿਗੁਰ ਸਣੇ ਕਾਨ੍ਹ ਸਿੰਘ ਦੇ ਇਕ ਪਿੰਡ ਕੋਲੋਂ ਲੰਘੇ ਜਾਂਵਦੇ ਸੀ
ਮੁਰਦਾ ਜਲ ਰਿਹਾ ਲੋਕ ਰੋ ਰਹੇ ਸੀਗੇ ਧਿਆਨ ਸਿਵੇ ਕੰਨੀ ਗੁਰੂ ਪਾਂਵਦੇ ਸੀ
ਛਾਲ ਮਾਰ ਕੇ ਚਿਤਾ ਪਰ ਚੜ੍ਹੇ ਸਤਿਗੁਰ ਮੁਰਦਾ ਪਾਇ ਜਫੀ ਚੁਕ ਲਿਆਂਵਦੇ ਸੀ
ਖ਼ਫਨ ਤੱਕ ਨੂੰ ਭੀ ਦਾਗ ਲਗਣਾ ਨਾ ਸੀਤਲ ਅਗਨ ਨੂੰ ਗੁਰੂ ਕਰਾਂਵਦੇ ਸੀ
ਉਠ ਖੜ ਮੁਰਦੇ ਭਾਈ ਰਾਮ ਕਹਿਕੇ ਮੂਹੋਂ ਸਤਿਗੁਰੂ ਬਚਨ ਸੁਣਾਂਵਦੇ ਸੀ
ਮੁਰਦਾ ਜੀ ਪਿਆ ਲੋਕ ਹੈਰਾਨ ਹੋਏ ਚਰਨੀ ਲੋਕ ਗੁਰ ਦੀ ਡਿਗ ਜਾਂਵਦੇ ਸੀ
ਨਾਮ ਦਾਨ ਭਗਤੀ ਬਖਸ਼ੀ ਸਤਿਗੁਰਾਂ ਨੇ ਝੰਡਾ ਧਰਮ ਦਾ ਇਕ ਝੁਲਾਂਵਦੇ ਸੀ
ਬੁਰੇ ਕੰਮਾਂ ਤੇ ਵਰਜਕੇ ਲੋਕ ਸਾਰੇ ਰਸਤੇ ਧਰਮ ਦੇ ਗੁਰੂ ਚਲਾਂਵਦੇ ਸੀ
ਪਤਾ ਪੁਛਦੇ ਪਿੰਡ ਦੇ ਸਤਿਗੁਰਾਂ ਨੂੰ ਸਾਰੇ ਚਰਨਾਂ ਤੇ ਸੀਸ ਝੁਕਾਂਵਦੇ ਸੀ
ਪਤਾ ਦਸਣਾਂ ਬਾਝ ਹਰਨਾਮ ਸਿੰਘਾ ਗੁਰੂ ਝੱਟ ਅਲੋਪ ਹੋ ਆਂਵਦੇ ਸੀ

ਬਾਬੇ ਬਾਲਕ ਸਿੰਘ ਜੀ ਨਾਲ ਸਤਿਗੁਰੂ ਰਾਮ ਸਿੰਘ ਜੀ ਦਾ ਮਿਲਾਪ

ਬਾਲਕ ਸਿੰਘ ਬਾਬਾ ਗੁਰੂ ਗਿਆਰਵਾਂ ਜੋ ਕਰਦਾ ਸਤਿਗੁਰਾਂ ਦੀ ਇੰਤਜਾਰ ਹਜਰੋਂ
ਏਧਰ ਗੁਰੂ ਲਾਹੌਰ ਦੀ ਛੌਣੀਆਂ ਤੋਂ ਜਾਣ ਲਈ ਹੋ ਗਏ ਤਿਆਰ ਹਜਰੋਂ
ਮਜਲੋ ਮਜਲ ਕਰਦੇ ਨਾਲ ਸੰਗਤਾਂ ਦੇ ਪਹੁੰਚ ਗਏ ਸਚੇ ਸਿਰਜਨਹਾਰ ਹਜਰੋਂ
ਮਿਲੇ ਦੂਰ ਆਕੇ ਰਾਮ ਸਿੰਘ ਜੀ ਨੂੰ ਬਾਲਕ ਸਿੰਘ ਜੀ ਰੂਪ ਕਰਤਾਰ ਹਜਰੋਂ
ਸੋਲਾਂ ਕਲਾਂ ਪੂਰਨ ਹੋਈਆਂ ਗੁਰੂ ਅੰਦਰ ਜੋਤ ਜੋਤ ਦੇ ਮਿਲਦਯਾਂ ਸਾਰ ਹਜਰੋਂ
ਦਸਮ ਪਾਤਸ਼ਾਹ ਦੀ ਚੀਜ ਸੌਂਪ ਦਿਤੀ ਭਾਰੀ ਲਾਇਕੇ ਇਕ ਦ੍ਰਬਾਰ ਹਜਰੋਂ
ਦੋਨੋਸਤਿਗੁਰ ਸਚਯਾਂ ਸਾਹਬਾਂ ਦੀ ਬਹੁਤ ਬਾਤਾਂ ਪਰ ਹੋਈ ਵਿਚਾਰ ਹਜਰੋਂ
ਬਾਲਕ ਸਿੰਘ ਜੀ ਤੇ ਗੁਰੂ ਰਾਮ ਸਿੰਘ ਦੇ ਭਾਰੀ ਬਹੁਤ ਹੁੰਦੇ ਰਹੇ ਪਿਆਰ ਹਜਰੋਂ
ਸਤਿਗੁਰੂ ਰਾਮ ਸਿੰਘ ਦੇ ਉਥੇ ਜਾਣ ਕਰਕੇ ਮਸ਼ਹੂਰ ਹੋ ਗਈ ਸੰਸਾਰ ਹਜਰੋਂ
ਪੁਸਤਕ ਵਧੂਗਾ ਬਹੁਤ ਹਰਨਾਮ ਸਿੰਘਾ ਜੇਕਰ ਲਿਖਾਂ ਸਾਰੇ ਸਮਾਚਾਰ ਹਜਰੋਂ

ਕਰਾਮਾਤੀ ਜੌਹਰ

ਮਹਾਰਾਜ ਜਦ ਫੌਜ ਚੋਂ ਚਲੇ ਆਏ ਲੈ ਕੇ ਕੁਲ ਸੰਗੀ ਸਾਥੀ ਨਾਲ ਸਾਰੇ
ਖਿਨਾਂ ਨਾਮ ਕੱਟੇ ਚਲੇ ਗਏ ਕਿੱਕਣ ਫੌਜੀ ਕਰਨ ਅਫਸਰ ਹਾਲ ਹਾਲ ਸਾਰੇ
ਜਦੋਂ ਗੁਰੂ ਫੜਨੇ ਲੀਏ ਲਿਸਟ ਕੱਡੀ ਨਾਮ ਢੂੰਡ ਦੇ ਨਾਲ ਖਿਆਲ ਸਾਰੇ
ਨਾਮ ਆਰਮੀ ਲਿਸਟ ਚੋਂ ਨਹੀਂ ਮਿਲਿਆ ਮਾਰੇ ਕੁਲ ਦਫਤ੍ਰ ਟੋਲ ਸਾਰੇ

ਕਰਾਮਾਤ ਖੇਲੀ ਜਾਹਰੀ ਸਤਿਗੁਰਾਂ ਨੇ ਨਾਮ ਲਿਸਟ ਚੋਂ ਦੀਏ ਨਿਕਾਲ ਸਾਰੇ
ਸਦਾ ਰਹੇ ਹਾਜਰ ਹੁੰਦੇ ਨੌਕਰੀ ਮੈਂ ਕਰੀ ਨੌਕਰੀ ਥੀ ਕਈ ਸਾਲ ਸਾਰੇ
ਨਾਮ ਕਿਸੇ ਕਾਗਜ਼ ਉਤੇ ਨਹੀਂ ਮਿਲਿਆ ਅਫਸਰ ਹੋ ਗਏ ਦੇਖ ਕਮਾਲ ਸਾਰੇ
ਸਮਝ ਗਏ ਸਤਿਗੁਰਾਂ ਨੂੰ ਕਰਾਮਾਤੀ ਰੂਪ ਦਫਤਰ ਦੇਖ ਭਾਲ ਸਾਰੇ
ਸਤਿਗੁਰ ਚਲੇ ਆਏ ਭੈਣੀ ਸਾਹਿਬ ਵੱਨੀਂ ਛੱਡ ਨੌਕਰੀ ਆਲ ਜੰਜਾਲ ਸਾਰੇ
ਪਿਛਲੇ ਸਮਝ ਲਏ ਤੁਸੀਂ ਹਰਨਾਮ ਸਿੰਘਾ ਸੁਣ ਲੋ ਅਗੋਂ ਦੇ ਵੀਰਨੋ ਹਾਲ ਸਾਰੇ

ਦੁਨੀਆਂ ਦੇ ਭਲਾ ਕਰਨ ਖਾਤ੍ਰ ਸ੍ਰੀ ਸਤਿਗੁਰੂ ਜੀ ਦੀ ਵਿਚਾਰ

ਦੇਖੇ ਸਤਿਗੁਰਾਂ ਸ਼ਹਿਰ ਦਿਹਾਤ ਫਿਰਕੇ ਦੁਨੀਆਂ ਵਿਚ ਹੋ ਰਹੇ ਵਿਭਚਾਰ ਭਾਰੇ
ਰੱਬ ਭੁਲਿਆ ਛੁੱਟ ਗਈ ਭਜਨ ਬਾਣੀ , ਹੋਏ ਐਬਾਂ ਦੇ ਗਰਮ ਬਜਾਰ ਭਾਰੇ
ਪਏ ਪਾਪ ਹੁੰਦੇ ਦੁਨੀਆਂ ਵਿਚ ਸਾਰੇ ,ਫਿਰਕੇ ਗੁਰਾਂ ਡਿਠੇ ਤਰਫ ਚਾਰ ਭਾਰੇ
ਖਿਚਲ ਗਏ ਸਭ ਸਿਲਸਲੇ ਪੰਥ ਦੇ ਭੀ, ਫਿਰਕੇ ਕੁਲ ਦੇਖੇ ਨਿਗ੍ਹਾ ਮਾਰ ਸਾਰੇ
ਤੀਲਾ ਤੀਲਾ ਹੋਇਆ ਪੰਥ ਖਾਲਸੇ ਦਾ ,ਉੱਡ ਗਏ ਇਤਫਾਕ ਪਿਆਰ ਭਾਰੇ
ਮਜ਼ਬੀ ਸ਼ਰਾ ਚੋਂ ਕਢੀਏ ਮਾਸ ਮਦਰਾ, ਏਹੀ ਪਾਪਾਂ ਦਾ ਮੂਲ ਸੰਸਾਰ ਸਾਰੇ
ਜੇਕਰ ਸਿਖਾਂ ਚੋਂ ਮਾਸ ਸ਼ਰਾਬ ਉੱਡ ਜੈ ਆਪ ਜਪਨਗੇ ਨਾਮ ਕਰਤਾਰ ਸਾਰੇ
ਰਸਤਾ ਦਸੀਏ ਕਿਵੇਂ ਹਰਨਾਮ ਸਿੰਘਾਸੋਚਣ ਲਗ ਪਏ ਗੁਰੂ ਵਿਚਾਰ ਭਾਰੇ

ਸੰਤ ਮਹੰਤ ਪੁਜਾਰੀਆਂ ਦੀ ਹਾਲਤ ਖਿਚਲ ਜਾਣੀ

ਰੱਬ ਰੂਪ ਮਹੰਤ ਜੋ ਸਾਧ ਸੀਗੇ ਭਲੇ ਪੁਰਸ਼ ਹੋਗਏ ਖਰਾਬ ਲੋਕੋ
ਪੂਜਨੀਕ ਪੁਜਾਰੀ ਜੋ ਮੰਦਰਾਂ ਦੇ ਖਾਣ ਲੱਗ ਪਏ ਮਾਸ ਸ਼ਰਾਬ ਲੋਕੋ
ਰੰਡੀ ਬਾਜ ਬਣ ਗਏ ਜਤੀ ਸਤੀ ਸਾਧੂ ਉਤ੍ਰ ਫੁਲਾਦ ਦੀ ਆਬ ਲੋਕੋ
ਨਾਚ ਵੇਸਵਾਂ ਦਾ ਸੁਣਦੇ ਨਸ਼ਾ ਪੀਕੇ ਭੁਜਦੇ ਮੰਦਰੀਂ ਮਾਸ ਕਬਾਬ ਲੋਕੋ
ਮੰਦਰ ਗੁਰਦੁਆਰੇ ਡੇਰੇ ਬਹੁਤ ਭਾਰੇ ਵਡੇ ਵੱਡੇ ਜੋ ਵਿਚ ਪੰਜਾਬ ਲੋਕੋ
ਦੌਲਤ ਮੰਦ ਮਹੰਤ ਹਰਨਾਮ ਸਿੰਘਾਬਾਦਸ਼ਾਹਾਂ ਦੇ ਬਾਗ ਸਬਾਬ ਲੋਕੋ

ਪੈਹਲੇ ਸੰਤ ਮਹੰਤ

ਦਿੰਦੇ ਲੋਕਾਂ ਨੂੰ ਧਰਮ ਦੀ ਸਿਖਿਆ ਥੇ ਪੈਹਲੇ ਸਾਧ ਮਹੰਤ ਗੁਣਵਾਨ ਵੱਡੇ
ਵਿਦਯਾਵਾਨ ਭਾਰੀ ਜਤੀ ਸਤੀ ਸਾਧੂ ਰਿਖੀ ਮੁਨੀ ਭਾਰੇ ਦਯਾਵਾਨ ਵੱਡੇ
ਸਾਧੂ ਖਾਲਸੇ ਪੰਥ ਦੇ ਥੰਮ੍ਹ ਹੀ ਥੇ ਸੰਤ ਸਿੰਘਾਂ ਦੇ ਰਖਦੇ ਸ਼ਾਨ ਵੱਡੇ

ਲੰਗਰ ਰਖਦੇ ਲਾਇ ਹਰਨਾਮ ਸਿੰਘਾ ਨਾਮ ਦਾਨ ਤੇ ਕਰਨ ਇਸ਼ਨਾਨ ਵੱਡੇ

ਨਿਹੰਗਾਂ ਸਿੰਘਾਂ ਮਹਾਂ ਸੂਰਬੀਰਾਂ ਦੀ ਹਾਲਤ

ਸੂਰਬੀਰ ਬਨ ਗਏ ਸਿੰਘ ਮਹਾਂ ਘੋਰੀ , ਕਦੇ ਕਰਨ ਨਾਂ ਮੂਲ ਇਸਨਾਨ ਕੋਈ
ਖਾਣਾ ✵ ਮਹਾਂ ਪ੍ਰਸ਼ਾਦ ਦਾ ਸ਼ੌਂਕ ਰਖਦੇ, ਮਾਰਨ ਬਕਰੇ ਨਾਲ ਕ੍ਰਿਪਾਨ ਕੋਈ
ਖਿਚੀ ਨਾਲ ਫਿਰਦੇ ਘੋੜੇ ਟੱਟੂਆਂ ਨੂੰ , ਮੁਰਗੇ ਬਕਰੇ ਪਾਲਦੇ ਆਨ ਕੋਈ
ਸੁੱਖਾ ਫੀਮ ਤੇ ਬਿਨਾਂ ਹਰਨਾਮ ਸਿੰਘਾ, ਬਚਿਆ ਸੈਆਂ ਚੋਂ ਹੋਊ ਜਵਾਨ ਕੋਈ

ਪਹਿਲੇ ਨਿਹੰਗ ਸਿੰਘ

ਪੰਥ ਖਾਲਸੇ ਚੋਂ ਨੰਬਰ ਇਕ ਜੋਧਾ, ਸਾਰੇ ਸੂਰਮੇਂ ਸਿਘ ਨਿਹੰਗ ਸੀਗੇ
ਧਨੀ ਤੇਗ ਦੇ ਗਤਕੇ ਬਾਜ ਭਾਰੇ , ਧਰਮੀ ਸ਼ਮਾਂ ਦੇ ਬੀਰ ਪਤੰਗ ਸੀਗੇ
ਨਾਂ ਸੀ ਸੂਰਮੇਂ ਹਾਰਦੇ ਯੁਧ ਵਿਚੋਂ , ਨੱਬੇ ਫੀਸਦੀ ਮਾਰਦੇ ਜੰਗ ਸੀਗੇ
ਧਰਮ ਯੁਧ ਦੇ ਵਿਚ ਹਰਨਾਮ ਸਿੰਘਾ, ਦਿੰਦੇ ਵਾਰ ਸਾਰੇ ਅੰਗ ਅੰਗ ਸੀਗੇ

ਏਸ ਵਕਤ ਦੇ ਜੰਗੀ ਖਾਲਸੇ ਦੀ ਹਾਲਤ

ਫੌਜੀ ਲੋਕ ਜੋ ਸੂਰਮੇਂ ਬਲੀ ਸੀਗੇ ਹਰਦਮ ਨਸ਼ੇ ਦੇ ਵਿਚ ਗਲਤਾਨ ਰੈਂਹਦੇ
ਸੂਰ ਮੁਰਗੀਆਂ ਬਕਰੇ ਸਿੰਘ ਖਾ ਕੇ ਐਬਾਂ ਸਾਰਿਆਂ ਵਿਚ ਪ੍ਰਧਾਨ ਰੈਂਹਦੇ
ਸਿਖ ਸਾਧ ਗ੍ਰੀਬਾਂ ਨੂੰ ਤੰਗ ਕਰਕੇ ਪਾਪੀ ਕੰਜਰਾਂ ਤੇ ਮੇਹਰਵਾਨ ਰੈਂਹਦੇ
ਵੱਧ ਪੰਜ ਸੌ ਤੋ ਡੇਰੇ ਬੀਰ ਸਿੰਘ ਦੇ ਸਾਧੂ ਸੰਤ ਮਹੰਤ ਨਿਰਬਾਨ ਰੈਂਹਦੇ
ਦਿਤਾ ਤੋਪਾਂ ਦੇ ਨਾਲ ਉਡਾਇ ਡੇਰਾ ਕਰਦੇ ਜ਼ੁਲਮ ਐਸੇ ਬਲੀਵਾਨ ਰੈਂਹਦੇ
ਕਰਕੇ ਭੰਗ ਅਸੂਲ ਹਰਨਾਮ ਸਿੰਘਾ ਤਲੇ ਕੈਹਰ ਦੇ ਸਿੰਘ ਜਵਾਨ ਰੈਂਹਦੇ

ਵਾਕ ਕਵੀਸ਼ਰ

ਸਿੰਘ ਛਡ ਗਏ ਰੂਲ ਅਸੂਲ ਸਾਰੇ ਐਸੇ ਫਿਰਨ ਬਦਨਾਮ ਫਜ਼ੂਲ ਹੁੰਦੇ
ਡਾਕਾ ਚੋਰੀ ਜਾਰੀ ਹੋਰ ਵੈਲ ਜਿਤਨੇ ਐਬਾਂ ਸਾਹਜ਼ਾਦੇ ਕੈਦੇ ਰੂਲ ਹੁੰਦੇ
ਪੇਸ਼ਾ ਹੋਵੇ ਚੰਗਾ ਭਮਾਂ ਬਹੁਤ ਮਾੜਾ ਕੰਮਾਂ ਸਾਰਜਾ ਵਿਚ ਅਸੂਲ ਹੁੰਦੇ
ਤੇਰੇ ਯਾਦ ਨੇ ਅਗਰ ਹਰਨਾਮ ਸਿੰਘਾ ਕੈਦੇ ਦੱਸ ਤੂੰ ਜੇਹੜੇ ਮਾਕੂਲ ਹੁੰਦੇ

ਲੜਾਈ ਦੇ ਅਸੂਲ

ਵੈਰੀ ਭਵਾਂ ਕਿਤਨਾ ਖੂੰਨ ਖਾਰ ਹੋਵੇ ਮਾਰੇ ਕਦੇ ਨਾ ਹੋਵੇ ਬੀਮਾਰ ਕੋਈ

✵ ਮਾਸ ਨੂੰ ਮਹਾਂ ਪ੍ਰਸਾਦ ਨਿਹੰਗਾਂ ਨੇ ਈਪਣ ਲਾਇਆ ਹੈ ।

ਛੋਟੀ ਉਮਰ ਯਾ ਵੈਰੀ ਕਮਜ਼ੋਰ ਹੋਵੇ ਦੁਸ਼ਮਣ ਨਾਰ ਤੇ ਨਾ ਕਰੇ ਵਾਰ ਕੋਈ
ਵੈਰੀ ਸ਼ਰਨ ਆਜੈ ਸ਼ਸ਼ਤ੍ਰ ਸੁਟ ਕਰਕੇ ਵੈਰੀ ਮੰਨ ਜਾਵੇ ਜਾਂ ਫਿਰ ਹਾਰ ਕੋਈ
ਕਿਸੇ ਮਜ਼ਬ ਦਾ ਭੀ ਮੰਦਰ ਨਹੀਂ ਗੇਰੇ ਢਾਹੇ ਕਿਸੇ ਦੀ ਨਾ ਯਾਦਗਾਰ ਕੋਈ
ਸਫਾਖਾਨਾ ਸਕੂਲ ਨਾ ਕਦੇ ਢਾਹੇ ਕਾਸਦ ਡਾਕੀਆ ਦਵੇ ਨਾ ਮਾਰ ਕੋਈ
ਓਸ ਵੈਰੀ ਨੂੰ ਜਾਨ ਤੇ ਮਾਰੀਏ ਨਾ ਲੜਦਾ ਲੜਦਾ ਹੋਜੈ ਬੇਹਥਯਾਰ ਕੋਈ
ਸੁਤਾ ਪਿਆ ਵੈਰੀ ਕਦੇ ਮਾਰੀਏ ਨਾ ਵੈਰੀ ਹੋ ਜਾਵੇ ਜਾਂ ਗ੍ਰਿਫਤਾਰ ਕੋਈ
ਅਸੂਲ ਰਖਣੇ ਯਾਦ ਹਰਨਾਮ ਸਿੰਘਾ ਸਾਡੇ ਬਚਨ ਨਾ ਦਿਓ ਬਿਸਾਰ ਕੋਈ

### ਡਾਕੂ ਚੋਰਾ ਨੂੰ ਸਿਖ੍ਯਾ ਯਾਨੇ ਅਸੂਲ

ਚੋਰੀ ਡਾਕੇ ਦੇ ਇਕੋ ਅਸੂਲ ਹੁੰਦੇ ਏਹ ਅਸੂਲਾਂ ਨੂੰ ਕਦੇ ਭੁਲਾਈਏ ਨਾ
ਚੋਰੀ ਨਹੀਂ ਕਰੀਏ ਰੰਡੀ ਇਸਤ੍ਰੀ ਦੇ ਪਾੜ ਬਾਮਣਾਂ ਦੇ ਕਦੇ ਲਾਈਏ ਨਾ
ਚੋਰੀ ਗਾਇ ਤੇ ਮ੍ਰਿਗ ਦੀ ਨਹੀਂ ਕਰੀਏ ਧੰਨ ਚੂਹੜ੍ਯਾ ਦਾ ਲੁਟ ਖਾਈਏ ਨਾ
ਮੰਗ ਮੰਗ ਟੁਕੜੇ ਧੰਨ ਜੋੜ੍ਯਾ ਜੋ ਓਸ ਮਾਇਆ ਨੂੰ ਹਥ ਲਗਾਈਏ ਨਾ
ਧਨ ਪੂਜਾ ਜ਼ੈਹਰ ਨੂੰ ਲੁਟੀਏ ਨਾ ਮਸਜਦ ਮੰਦ੍ਰਾ ਵਲ ਤਕਾਈਏ ਨਾ
ਸਾਧੂ ਸੰਤ ਡਕੌਤ ਤੇ ਬ੍ਰਹਮਚਾਰੀ ਮਾਯਾ ਇਨਾ ਦੀ ਕਿਤੇ ਲਜਾਈਏ ਨਾ
ਚੇਲੇ ਗੁਰੂ ਦੀ ਭੀ ਚੋਰੀ ਬਹੁਤ ਮਾੜੀ ਬਿਧਵਾ ਨਾਰ ਨੂੰ ਕਦੇ ਸਿਤਾਈਏ ਨਾ
ਜੀਦਾ ਨਿਮਕ ਖਾਧਾ ਹੋਵੇ ਓਸ ਘਰ ਨੂੰ ਸੱਤ ਜਨਮ ਭੀ ਕਦੇ ਲੁਟਾਈਏ ਨਾ
ਨਾਈ ਧੋਬੀਆਂ ਦਾ ਧੱਨ ਲੁਟੀਏ ਨਾ ਖੁਸਰੇ ਗੌਣ ਵਾਲੇ ਘਰ ਜਾਈਏ ਨਾ
ਸਾਧੂ ਸੰਤ ਮਹੰਤ ਪੁਜਾਰੀਆਂ ਦੇ ਧੱਨ ਮਾਲ ਉਤੇ ਨਿਗਾ ਲਾਈਏ ਨਾ
ਜਾਤ ਗੋਤ ਦੀ ਭੈਣ ਗ੍ਰੀਬ ਹੋਵੇ ਬੁਢੇ ਬੁਢੀ ਦੀ ਧ੍ਰੋ ਖਿਸਕਾਈਏ ਨਾ
ਸਿਖ੍ਯਾ ਯਾਦ ਕਰ ਲਈ ਹਰਨਾਮ ਸਿੰਘਾ ਭੁਲ ਬਚਨ ਸਾਡੇ ਕਦੀ ਜਾਈਏ ਨਾ

### ਸਾਧੂ ਦੇ ਅਸੂਲ

ਸਾਧੂ ਸੰਤ ਮਹੰਤ ਬਿਹੰਗਮਾ ਨੂੰ ਕਰਨਾ ਤੜਕਜੋ ਉਠ ਇਸ਼ਨਾਨ ਚਾਹੀਏ
ਬੈਹਦੇ ਉਠਦ੍ਯਾ ਫਿਰਦ੍ਯਾ ਖਾਦ੍ਯਾ ਭੀ ਸਦਾ ਰੱਬ ਦੇ ਵਲ ਧ੍ਯਾਨ ਚਾਹੀਏ
ਡੇਰਾ ਲਾਵੇ ਨਾ ਗ੍ਰਿਸਤੀਆਂ ਵਿਚ ਸਾਧੂ ਡੇਰੇ ਸਾਧੂਆਂ ਦੇ ਸੁਨ ਸਾਨ ਚਾਹੀਏ
ਨਸ਼ਾ ਕੋਈ ਭੀ ਸਾਧ ਨਾ ਮੂਲ ਬਰਤੇ ਖਾਣਾ ਸਾਧ ਨੂੰ ਕਦੇ ਨਾ ਪਾਨ ਚਾਹੀਏ
ਧੱਨ ਦੌਲਤਾਂ ਨੂੰ ਸਾਧੂ ਜ਼ੈਹਰ ਸਮਝੇ ਸੋਨਾ ਮਿਟੀ ਭੀ ਇਕ ਸਮਾਨ ਚਾਹੀਏ
ਭੋਜਨ ਤਾਮਸੀ ਕੋਈ ਨਾ ਸਾਧ ਖਾਵੇ ਦੇਣਾ ਗ੍ਰਸਤੀਆਂ ਨੂੰ ਨਾਮ ਦਾਨ ਚਾਹੀਏ

ਕਾਮ ਕ੍ਰੋਧ ਤੇ ਲੋਭ ਨੂੰ ਸਾਧ ਤਜਾਗੇ ਹੋਣਾ ਬ੍ਰਹਮ ਦੀ ਮਾਯਾ ਦਾ ਗਯਾਨ ਚਾਹੀਏ
ਈਸ ਜੀਵ ਦੀ ਇਕ ਹੀ ਤਾਰ ਕਰਕੇ ਜਪਣਾ ਬਿਧੀ ਸੇ ਰੱਬ ਭਗਵਾਨ ਚਾਹੀਏ
ਸਾਧੂ ਜੋਗਾ ਭਜਾਸੀ ਜਤੀ ਸਤੀ ਹੋਵੇ ਜਿੰਦ ਸਾਧ ਦੀ ਸਦਾ ਮੈਹਮਾਨ ਚਾਹੀਏ
ਤਨ ਢਕਣ ਜੋਗਾ ਬਸਤ੍ਰ ਸਾਧ ਪੈਹਣੇ ਬਾਣ ਛਡਕੇ ਸਾਧ ਨਿਰਮਾਣ ਚਾਹੀਏ
ਪੈਸਾ ਇਕ ਭੀ ਸਾਧ ਨਾ ਕੋਲ ਰਖੇ ਕਿਤੇ ਸਾਧ ਦਾ ਨਹੀਂ ਮਕਾਨ ਚਾਹੀਏ
ਸਾਧੂ ਬਸੇ ਨਾ ਕਿਤੇ ਹਰਨਾਮ ਸਿੰਘਾ ਸਾਧੂ ਚਲਦੇ ਭਲੇ ਜਹਾਨ ਚਾਹੀਏ

ਰਾਜ ਨੀਤੀ ਸਿਖਯਾ

ਦੁਖ ਸੁਖ ਛਿਪਾਵੇ ਨਾ ਮਿਤ੍ਰ ਪਾਸੋਂ ਰੋਗ ਵੈਦਾਂ ਦੇ ਪਾਸ ਛਿਪਾਈਏ ਨਾ
ਰਾਜਾ ਕਵੀ ਪੰਡਤ ਗੁਰੂ ਵੈਦ ਜੋਧਾ ਵੈਰ ਨਾਲ ਏਨਾਂ ਕਦੇ ਪਾਈਏ ਨਾ
ਸਿਰਕੀ ਬਾਸ ਨਾ ਬੌਰੀਏ ਮੀਤ ਹੁੰਦੇ ਪਿਆਰ ਯੋਗੀਆਂ ਨਾਲ ਵਧਾਈਏ ਨਾ
ਸ਼ੇਰ ਮਾਰ ਉਤੇ ਸੂਰਾ ਹਾਰ ਉਤੇ ਰੰਗੜ ਜੱਟ ਨੂੰ ਖੇਤ ਚਿੜਾਈਏ ਨਾ
ਗੱਡੀ ਬੱਗੀ ਮੋਟ੍ਰ ਟਾਂਗੇ ਵਿਚ ਬੈਹਕੇ ਹੱਕਣ ਵਾਲਜਾਂ ਨਾਲ ਗਵਾਈਏ ਨਾ
ਕਰਜਾ ਮੰਗ ਕੇ ਮਿਤ੍ਰਾਂ ਦੋਸਤਾਂ ਤੇ ਐਵੇਂ ਮੁਖ ਦਾ ਸੁਆਦ ਬਿਰਲਾਈਏ ਨਾ
ਦੁਸ਼ਮਣ ਮੀਤ ਬਣ ਜੈ ਜੇਕਰ ਕਿਸੇ ਮੌਕੇ ਭੇਦ ਦਿਲਾਂ ਦਾ ਕਦੇ ਬਿਤਾਈਏ ਨਾ
ਵੇਸਵਾ ਮਿਤ੍ਰ ਦੇ ਵਾਂਗ ਹਰਨਾਮ ਸਿੰਘਾ ਜ਼ੁਲਫ ਪੇਚ ਅੰਦ੍ਰ ਫਸ ਜਾਈਏ ਨਾ

ਰਾਜ ਨੀਤੀ ਸਿਖਯਾ ਦੇਣੀ ਕਵੀਸ਼ਰ ਵਲੋਂ

ਤਜੋ ਪੂਤ ਕਪੂਤ ਬਿਭਚਾਰ ਨਾਰੀ ਤਜੋ ਮੀਤ ਘਾਤੀ ਬੇਈਮਾਨ ਜੇਹੜਾ
ਤਜੋ ਦੇਸ ਜਿਥੇ ਦੁਸ਼ਮਣ ਹੋਣ ਸਾਰੇ ਤਜੋ ਬੇਇਨਸਾਫ ਸੁਲਤਾਨ ਜੇਹੜਾ
ਤਜੋ ਮਾੜਾ ਪੜੋਸ ਤੇ ਚੋਰ ਨੌਕਰ ਮਲਕ ਤਜੋ ਕੰਜੂਸ ਇਨਸਾਨ ਜੇਹੜਾ
ਤਜੋ ਕੋੜਮਾਂ ਰੋਜ ਕਲੇਸ ਜਿਥੇ ਪੇਸ਼ਾ ਤਯਾਗ ਦੇ ਦਵੇ ਨੁਕਸਾਨ ਜੇਹੜਾ
ਤਜੋ ਸ਼ੈਹਰ ਜਿਥੇ ਹਾਕਮ ਹੋਣ ਖੋਟੇ ਤਜੋ ਗੁਣ ਓਹ ਕਰੇ ਗੁਮਾਨ ਜੇਹੜਾ
ਲੀਡਰ ਲੋਭੀ ਨੂੰ ਤਜੋ ਹਰਨਾਮ ਸਿੰਘਾ ਬੋਲੇ ਮੁਫਤ ਹੀ ਝੂਠ ਤੁਫਾਨ ਜੇਹੜਾ

ਕਵੀਸ਼ਰ

ਬਿੱਲੀ ਵੇਸਵਾ ਬੰਦਾ ਕੌਮ ਘਾਤੀ ਕਰੀਏ ਇਨਾ ਤੇ ਨਹੀਂ ਇਤਬਾਰ ਕਦੇ
ਬਾਜ ਚਿਤਰੇ ਸੱਪ ਤੇ ਭੂਪ ਯੋਗੀ ਏਹ ਭੀ ਹੁੰਦੇ ਨਾ ਕਿਸੀ ਦੇ ਯਾਰ ਕਦੇ
ਸਾਸਤ੍ਰ ਅਤੇ ਘੋੜਾ ਅਪਣਾ ਸਮਝੀਏ ਨਾ ਧੋਖਾ ਦਿੰਦੀ ਮੈਦਾਨ ਤਲਵਾਰ ਕਦੇ

ਵੈਰੀ ਨਾ ਬਣਈਏ ਬਿੱਲਾ ਊਠ ਝੋਟਾ ਦੁਸ਼ਮਨ ਦਿਲੋਂ ਨਾ ਦਈਏ ਵਿਸਾਰ ਕਦੇ
ਮੰਗੀ ਦਈਏ ਨਾ ਕਲਮ ਕਤਾਬ ਘੋੜੀ ਬੇਮੁਹਾਰ ਨਾ ਛੋਡੀਏ ਨਾਰ ਕਦੇ
ਵੈਰੀ ਅੱਗ ਭਾਈ ਛੋਟਾ ਸਮਝੀਏ ਨਾ ਨਿਕਾ ਸਮਝੀਏ ਨਹੀਂ ਹਥਜਾਰ ਕਦੇ
ਕਾਜ ਕਰਨ ਵਾਲਾ ਓਸੇ ਰੋਜ ਕਰੀਏ ਕਲ ਉਤੇ ਨਾ ਛੱਡੇ ਬਿਹਾਰ ਕਦੇ
ਵੇਸਵਾ ਮਿਤ੍ਰ ਦੇ ਵਾਂਗ ਹਰਨਾਮ ਸਿੰਘਾ ਬੰਦਾ ਖਾਵੇ ਨਾ ਜੁਲਫ ਦੀ ਮਾਰ ਕਦੇ

ਪਬਲਕ ਦੇ ਭਾਰੀ ਇਕੱਠ ਵਿਚ ਸਤਿਗੁਰਾਂ ਦਾ ਪਹਿਲਾ ਉਪਦੇਸ਼

ਮਾਨਸ ਜਨਮ ਦੁਰਲਭ ਹੈ ਵਿਚ ਦੁਨੀਆਂ ਏਹ ਨਾ ਜਨਮ ਮਿਲਦਾ ਵਾਰ ਵਾਰ ਲੋਕੋ
ਮਨਸ ਜਨਮ ਸਰੂਪ ਏਹ ਰੱਬ ਦਾ ਹੈ ਜੂਨਾਂ ਸਾਰੀਆਂ ਵਿਚ ਸਰਦਾਰ ਲੋਕੋ
ਏਸੇ ਜੂੰਨ ਅੰਦ੍ਰ ਮਿਲਦਾ ਰੱਬ ਨੂੰ ਹੈ ਮੋਖ ਮੁਕਤ ਮਿਲਦੀ ਏਸੇ ਵਾਰ ਲੋਕੋ
ਏਸੇ ਜਨਮ ਅੰਦਰ ਭਗਤੀ ਭਜਨ ਕਰਕੇ ਬਣਦੇ ਰਾਜੇ ਰਾਣੇ ਤਾਜਦਾਰ ਲੋਕੋ
ਸੁਚ ਸੋਧ ਰਖੋ ਕਰੋ ਭਜਨ ਬਾਣੀ ਮਾਨਸ ਜਨਮ ਲਾਹਾ ਖਟੋ ਭਾਰ ਲੋਕੋ
ਲੋਭ ਮੋਹ ਤਿਆਗੋ ਠਗੀ ਚੋਰ ਜਾਰੀ ਕਾਮ ਕ੍ਰੋਧ ਤੇ ਤਜੋ ਹੰਕਾਰ ਲੋਕੋ
ਛਡੋ ਮਾਸ ਮਦਰਾ ਕਰੋ ਜੀਵ ਰਖਯਾ ਬਣੋ ਦੇਵਤੇ ਪੁਰਖ ਦਾਤਾਰ ਲੋਕੋ
ਮਾਨਸ ਜਨਮ ਬੇਅਰਥ ਨਾ ਜਾਣ ਦੇਵੋ ਸਿਖਯਾ ਲਓ ਸਾਡੀ ਚਿਤ ਧਾਰ ਲੋਕੋ
ਦੇਵੋ ਤਿਆਗ ਬਿਦੇਸ ਦੇ ਕਪੜੇ ਨੂੰ ਕਰੋ ਖਦਰਾਂ ਨਾਲ ਪਿਆਰ ਲੋਕੋ
ਮੰਤ੍ਰ ਭਜਨ ਲੈਕੇ ਪੀਓ ਪਾਹੁਲ ਖੰਡਾ ਪਾਓ ਗੁਰੂ ਘਰ ਤੇ ਫਲਚਾਰ ਲੋਕੋ
ਸ੍ਵਾਸ ੨ ਪ੍ਰਮਾਤਮਾਂ ਜਪੋ ਵੀਰੋ ਮਾਨਸ ਜਨਮ ਏਹੀ ਉਪਕਾਰ ਲੋਕੋ
ਰਸਤਾ ਏਹ ਪ੍ਰਮਾਤਮਾ ਮਿਲਨ ਦਾ ਹੈ ਫੜੋ ਰਾਹ ਸਿਧਾ ਭੁਲਣਹਾਰ ਲੋਕੋ
ਦੁਨੀਆਂ ਏਹ ਸਰਾਂ ਮੁਸਾਫਰਾਂ ਦੀ ਰੈਨ ਕੱਟ ਲੈਨੀ ਮਿਲਕੇ ਯਾਰ ਲੋਕੋ
ਸੁਪਨੇ ਵਾਂਗ ਏਹ ਆਵਣਾਂ ਜਗਤ ਉਤੇ ਮਿਥਯਾ ਕੁਲ ਸਾਰੇ ਕਾਰੋਵਾਰ ਲੋਕੋ
ਫਸਕੇ ਬ੍ਰਹਮ ਦੀ ਮਾਇਆ ਦੇ ਜਾਲ ਅੰਦ੍ਰ ਬੰਦਾ ਹੋਂਵਦਾ ਪਿਆ ਖਵਾਰ ਲੋਕੋ
ਝੂਠੇ ਕੁਲ ਝੇੜੇ ਧੰਦੇ ਜਗਤ ਦੇ ਨੇ ਜਰਾ ਦੇਖ ਲੌ ਅਖ ਉਘਾਰ ਲੋਕੋ
ਨਾ ਕੋਈ ਕਿਸੇ ਦਾ ਪੁਤ ਨਾਪਿਉ ਨਾਰੀ ਨਹੀ ਕਿਸੇ ਦਾ ਕੋਈ ਪ੍ਵਾਰ ਲੋਕੋ
ਨਾ ਕੋਈ ਸਾਥ ਆਵੇ ਨਾ ਕੋ ਸਾਥ ਜਾਵੇ ਕੋਈ ਕਿਸੇ ਦਾ ਨਾ ਰਿਸ਼ਤੇਦਾਰ ਲੋਕੋ
ਭੁਲ ਗਈ ਭੁਲੇਖੇ ਦੇ ਵਿਚ ਦੁਨੀਆਂ ਦਿਤੀ ਮਤ ਹੰਕਾਰ ਨੇ ਮਾਰ ਲੋਕੋ
ਆਓ ਆਓ ਏਧਰ ਰਸਤੇ ਪਓ ਸਿਧੇ ਕਰੋ ਭਜਨ ਜਾ ਮਿਲੋ ਕਰਤਾਰ ਲੋਕੋ

ਐਵੇਂ ਨਾ ਗਵਾਵੋ ਮਾਨਸ ਜਨਮ ਹੀਰਾ ਕਰੋ ਯਾਦ ਸਾਈਂ ਸਿਰਜਨਹਾਰ ਲੋਕੋ
ਏਸ ਤਰਾ ਉਪਦੇਸ਼ ਦੇ ਸਤਿਗੁਰਾਂ ਨੇ ਬੰਦੇ ਤਾਰ ਦਿਤੇ ਬੇਸੁਮਾਰ ਲੋਕੋ
ਨਾਮ ਰੂਪੀ ਜਹਾਜ ਹਰਨਾਮ ਸਿੰਘਾ ਭਵਜਲ ਸਾਗਰਾਂ ਚੋਂ ਦਿੰਦਾ ਤਾਰ ਲੋਕੋ

ਸੰਤ ਖਾਲਸਾ ਯਾਨੇ ਨਾਮਧਾਰੀ ਪੰਥ ਦੀ ਰਚਨਾ ਅਤੇ ਸ੍ਰੀ ਸਤਿਗੁਰੂ ਰਾਮ ਸਿੰਘ ਜੀ ਨੇ ਚਾਰ ਅਖਰਾ ਭਜਨ ਆਜਾਦ ਕਰਨਾ

ਪੰਜਾਂ ਪਯਾਰਿਆਂ ਤੇ ਅੰਮ੍ਰਿਤ ਆਪ ਛਕਕੇ ਪਿਛੋਂ ਪਯਾਰਿਆਂ ਤਾਈਂ ਛਕਾਇ ਦਿਤਾ
ਅੰਮ੍ਰਿਤ ਸੰਗਤਾਂ ਨੂੰ ਹਥੀਂ ਆਪ ਦੇ ਕੇ ਭਜਨ ਕੰਨਾਂ ਦੇ ਵਿਚ ਸੁਨਾਇ ਦਿਤਾ
ਭਜਨ ਗੁਪਤ ਜਪਨਾ ਮੰਤ੍ਰ ਖਾਲਸਾ ਜੀ ਸੰਗਤ ਕੁਲ ਨੂੰ ਗੁਰਾਂ ਜਿਤਾਇ ਦਿਤਾ
ਬਾਣੀ ਸਾਰੀਆਂ ਦਾ ਏਹੀ ਮੂਲ ਮੰਤ੍ਰ ਤੱਤ ਕਢਕੇ ਤੁਮੇ ਫੜਾਇ ਦਿਤਾ
ਚਾਰਾਂ ਜੁਗਾਂ ਦਾ ਭਜਨ ਪਰਮਾਤਮਾ ਦਾ ਏਹੀਭਜਨ ਰਿਖੀਆਂ ਮੁਨੀਆਂ ਗਾਇ ਦਿਤਾ
ਏਹੀ ਭਜਨ ਕਰਕੇ ਮਿਲਦਾ ਰੱਬ ਸਚਾ ਰਸਤਾ ਸੁਰਗ ਦਾ ਤੁਮੇ ਬਤਾਇ ਦਿਤਾ
ਰਸਤੇ ਟੋਲਦੇ ਭੁਲਿਆਂ ਭਟਕਿਆਂ ਨੂੰ ਰਬ ਮਿਲਨ ਵਾਲੇ ਰਸਤੇ ਪਾਇ ਦਿਤਾ
ਭਵਜਲ ਲੰਘਣੇ ਲਈ ਹਰਨਾਮ ਸਿੰਘਾਨਾਮ ਰੂਪ ਜਹਾਜ ਬਣਾਇ ਦਿਤਾ

ਸ੍ਰੀ ਸਤਿਗੁਰਾਂ ਦੇ ਭਜਨ ਵਿਚ ਸ਼ਕਤੀ

ਦਿਤੇ ਭਜਨ ਜਦ ਸਤਿਗੁਰੂ ਰਾਮ ਸਿੰਘ ਜੀ ਨੇ ਤੁਰਤ ਲੋਕ ਸਾਰੇ ਸ਼ਕਤੀਵਾਨ ਹੋਏ
ਵਡੇ ਵਡੇ ਕੁਰਹਿਤੀਏ ਮਹਾ ਪਾਪੀ ਸਾਰੇ ਦੇਵਤੇ ਪੁਰਖਇਨਸਾਨ ਹੋਏ
ਕੋਈ ਖਾਸ ਸ਼ਕਤੀ ਸਤਿਗੁਰ ਬਖਸ਼ਦੇ ਸੀ ਬਹੁਤ ਲੋਕ ਓਦੋਂ ਬ੍ਰਕਤਵਾਨ ਹੋਏ
ਨਾਮ ਰੂਪੀ ਸ਼ਕਤੀ ਭਰੀ ਗਈ ਅੰਦ੍ਰ ਗਿਦੜ ਲੋਕ ਭੀ ਸ਼ੇਰ ਸ਼ਮਾਨ ਹੋਏ
ਨਸ਼ੇ ਨਾਮ ਦੇ ਵਿਚ ਵੈਰਾਗ ਕਰਕੇ ਕੂਕਾਂ ਮਾਰਦੇ ਮਸਤ ਮਸਤਾਨ ਹੋਏ
ਕੂਕਾਂ ਮਾਰਨੇ ਤੇ ਹੀ ਹਰਨਾਮ ਸਿੰਘਾ ਕੂਕੇ ਨਾਮ ਮਸ਼ਹੂਰ ਜਹਾਨ ਹੋਏ

ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੇ ਸਾਜੇ ਨਿਵਾਜੇ ਖਾਲਸਾ ਪੰਥ ਵਿਚ ਹੋਰ ਵਾਧਾ ਕਰਨਾ ਯਾਨੇਅਨੰਦ ਮਰਯਾਦਾ ਚਲੌਣੀ

ਸਾਰੇ ਸਿਖ ਇਤਹਾਸ ਨੂੰ ਵੀਰ ਮੇਰੇ ਪੜਕੇ ਗੌਰ ਸੇ ਕਰੋ ਵਿਚਾਰ ਦੇਖੋ
ਏਹ ਅਨੰਦਾਂ ਦੀ ਰਸਮ ਹੈ ਤੁਰੀ ਕਿਥੋਂ ਏਸ ਬਾਤ ਕੰਨੀ ਨਿਗ੍ਹਾ ਮਾਰ ਦੇਖੋ
ਦਸੋ ਗੁਰਾਂ ਦੇ ਵਿਆਹ ਭੀ ਆਪ ਆਪਣੇ ਹੋਇ ਬੇਦਾਂ ਦੀ ਰੁਚੀ ਅਨੁਸਾਰ ਦੇਖੋ
ਵਜਾਹ ਚਲੇ ਆਏ ਹੁੰਦੇ ਵਾਂਗ ਪਹਿਲੇ ਜਿਵੇਂ ਗਏ ਬੇ ਬੇਦ ਉਚਾਰ ਦੇਖੋ
ਪੜੋ ਵਿਆਹ ਸਾਰੇ ਪੰਥ ਖਾਲਸੇ ਦੇ ਨਾ ਅਨੰਦਾਂ ਦਾ ਕਿਤੇ ਪ੍ਰਚਾਰ ਦੇਖੋ
ਸਚੇ ਪਾਤਸ਼ਾਹ ਸਤਿਗੁਰੂ ਰਾਮ ਸਿੰਘ ਨੇ ਕਮੀ ਕਰੀ ਪੂਰੀ ਪਹਿਲੀ ਵਾਰ ਦੇਖੋ

ਲਾਵਾਂ ਕਢੀਆਂ ਗੁਰੂ ਗ੍ਰੰਥ ਵਿਚੋ ਰਸਮ ਕੀ ਪ੍ਰਚਲਤ ਸੰਸਾਰ ਦੇਖੋ
ਬਿਨਾਂ ਬ੍ਰਹਮਣਾ ਤੇ ਕਰਕੇ ਹਮਨ ਆਪੇ ਵਿਆਹ ਦੇ ਨਵੇਂ ਸਾਜੇ ਸੰਸਕਾਰ ਦੇਖੋ
ਕਿਸੇ ਗੁਰਾਂ ਨੇ ਨਾ ਏਹ ਰੀਤ ਤੋਰੀ , ਤੋਰੀ ਬਾਰਵੇਂ ਗੁਰੂ ਅਵਤਾਰ ਦੇਖੋ
ਅਸਾਂ ਪੜ੍ਹੇ ਇਤਹਾਸ ਸਭ ਖਾਲਸੇ ਦੇ ਸੁਣੇ ਕੁਲ ਕੌਮੀ ਸਮਾਚਾਰ ਦੇਖੋ
ਅੰਮ੍ਰਿਤ ਮਾਈਆਂ ਨੂੰ ਦੂਆ ਅਨੰਦ ਕਾਰਜ ਤੋਰੇ ਗੁਰਾਂ ਨੇ ਨਵੇਂ ਵਿਹਾਰ ਦੇਖੋ
ਤ੍ਰੱਕੀ ਪੰਥ ਨੇ ਕੀਤੀ ਹਰਨਾਮ ਸਿੰਘਾ ਗੁਰੂ ਬਾਰਵੇਂ ਨੇ ਮੇਹਰਧਾਰ ਦੇਖੋ

ਸਤਿ ਗੁਰਾਂ ਦੀ ਨਸੀਹਤ

ਬੁਤ ਪੀਰਖਾਨਾ ਭੈਰੋਂ ਅਤੇ ਗੁਗਾ, ਕੋਈ ਪੂਜਣੀ ਮੜ੍ਹੀ ਮੁਨਾਰ ਨਾਹੀਂ
ਭਵਾਂ ਮਿਲਨ ਹਕੂਮਤਾ ਬੜੇ ਔਧੇ, ਕਰਨੀ ਨੌਕਰੀ ਵਿਚ ਸਰਕਾਰ ਨਾਹੀਂ
ਲੀੜਾ ਨਾ ਬਦੇਸੀ ਕਦੇ ਭੁਲ ਪੌਣਾ, ਰੰਗੀ ਬਨਣੀ ਕਦੇ ਦਸਤਾਰ ਨਾਹੀਂ
ਕਾਮੀ ਬਹੁਤ ਲੋਭੀ ਬੰਦਾ ਕੌਮ ਘਾਤੀ, ਬੇਈਮਾਨ ਬਣਾਵਣਾਂ ਯਾਰ ਨਾਹੀਂ
ਨਹੀਂ ਮਾਸ ਸ਼ਰਾਬ ਨ ਜੈਜ ਪੀਣੀ, ਨੜੀ ਮਾਰ ਕਰਨਾ ਰਿਸਤੇਦਾਰ ਨਾਹੀਂ
ਰਾਮ ਰਾਈਏ ਮਸੰਦੀਏ ਧੀਰ ਮਲੀਏ, ਕਕਨਾ ਏਨ੍ਹਾਂ ਦੇ ਨਾਲ ਵਿਹਾਰ ਨਾਹੀਂ
ਜਮਨ ਦੁਸ਼ਟ ਵੈਰੀ ਪਾਪੀ ਖਾਲਸੇ ਦੇ, ਪੌਣਾਂ ਏਨ੍ਹਾਂ ਦੇ ਨਾਲ ਪਿਆਰ ਨਾਹੀਂ
ਅਪਨੀ ਇਸਤ੍ਰੀ ਤੋਂ ਬਿਨਾ ਗੈਰ ਤ੍ਰਿਯਾ, ਸੁਪਨੇ ਵਿਚ ਭੀ ਭੋਗਨੀ ਨਾਰ ਨਾਹੀਂ
ਸ੍ਵਾਸ ਸ੍ਵਾਸ ਜਪਨਾ ਨਾਮ ਵਾਹਿਗੁਰੂ ਦਾ, ਵੇਲੇ ਕਿਸੇ ਭੀ ਦੇਣਾ ਵਿਸਾਰ ਨਾਹੀਂ
ਨਾਮਧਾਰੀਆ ਸਿੰਘ ਹਰਨਾਮ ਸਿੰਘਾ,ਕਰੇ ਕੋਈ ਭੀ ਵਿਸ਼ਾ ਵਿਕਾਰ ਨਾਹੀਂ

ਸੰਮਤ ੧੯੧੫ ਵਿਚ ਸ੍ਰੀ ਸਤਿਗੁਰੂ ਰਾਮ ਸੰਘ ਜੀ ਨੇ ਖਾਲਸਾ ਪੰਥ ਵਿਚ ਹੋਰ ਵਾਧਾ ਕਰਨਾ

ਸਚੇ ਪਾਤਸ਼ਾਹ ਗੁਰੂ ਗੋਬਿੰਦ ਸਿੰਘ ਨੇ ਪੰਥ ਸਾਜਿਆ ਜਦੋਂ ਬਲਵਾਨ ਵੀਰੋ
ਮਾਈਆਂ ਬੀਬੀਆਂ ਦੇ ਰੈਹਤ ਰਖਣੇ ਨੂੰ ਕੋਈ ਖਾਸ ਨਾ ਕੀਆ ਐਲਾਨ ਵੀਰੋ
ਮਰਦਾਂ ਵਾਂਗ ਪੰਜੇ ਕਕੇ ਰਖਣੇ ਨੂੰ ਮਾਈਆਂ ਲੀਏ ਨਾ ਕੀਆ ਪ੍ਰਵਾਨ ਵੀਰੋ
ਪਿਛੋਂ ਪੰਥ ਨੇ ਵੀ ਓਵੇਂ ਰਹਿਨ ਦਿਤਾ ਕੋਈ ਖਾਸ ਨਾ ਕੀਆ ਧਿਆਨ ਵੀਰੋ
ਸਚੇ ਪਾਤਸ਼ਾਹ ਸਤਿਗੁਰੂ ਰਾਮ ਸਿੰਘ ਨੇ ਪੂਰੀ ਕਮੀ ਸਾਰੀ ਕੀਤੀ ਆਨ ਵੀਰੋ
✱ ਮਾਈਆਂ ਬੀਬੀਆਂ ਦੇ ਕੱਛਾਂ ਪੈਹਨਣੇ ਨੂੰ ਜੋਰ ਸ਼ੋਰ ਸੇ ਕੀਆ ਫੁਰਮਾਨ ਵੀਰੋ

✱ ਹਜੂਰ ਸਾਹਿਬ ਸਚਖੰਡ ਜੋ ਖਾਲਸੇ ਪੰਥ ਦਾ ਕੇਂਦਰ ਹੈ ਉਥੇ ਅੱਜ ਕੱਲ ਭੀ ਪਕੇ ਸਿੰਘਾਂ ਦੀ ਸਿੰਘਣੀਆਂ ਕਛਾਂ ਨਹੀਂ ਪਾਉਂਦੀਆਂ। ਅਸਾਂ ਕੋਸ਼ਸ਼ ਸੇ ਦਰਯਾਫਤ ਕੀਤਾ ਹੈ ਸੰਤ ਲਖਾ ਸਿੰਘ ਜੀ ਸੰਤ ਐਹਦ ਸਿੰਘ ਜੀ ਖਟੜਗਾਂ ਵਾਲਿਆਂ ਨੇ ਖਾਸ ਓਥੇ ਜਾ ਕੇ ਦਰਯਾਫਤ ਕੀਤਾ ਹੈ।

ਔਰਤ ਜਾਤ ਨੂੰ ਭੀ ਵਾਂਗੂੰ ਮਰਦ ਜਾਤੀ ਸਾਰੇ ਹੱਕ ਹਕੂਕ ਦਿਵਾਨ ਵੀਰੋ
ਅੰਮ੍ਰਿਤ ਖੰਡੇ ਦਾ ਬਖਸ਼ਜਾ ਔਰਤਾਂ ਨੂੰ ਰੈਹਤ ਬੈਹਤ ਦਾ ਬਖਸ਼ ਕੇ ਦਾਨ ਵੀਰੋ
ਏਹ ਨਵਾਂ ਵਾਧਾ ਕਰਕੇ ਖਾਲਸੇ ਮੈਂ ਕੀਤਾ ਪੰਥ ਤੇ ਬੜਾ ਅਹਿਸਾਨ ਵੀਰੋ
ਦਿਤੀ ਰੈਹਤ ਰਖਾਇ ਹਰਨਾਮ ਸਿੰਘਾ ਮਰਦ ਨਾਰੀਆਂ ਇਕ ਸਮਾਨ ਵੀਰੋ

ਸ੍ਰੀ ਸਤਿਗੁਰੂ ਰਾਮ ਸਿੰਘ ਜੀ ਨੇ ਖਾਲਸਾ ਪੰਥ ਨੂੰ ਪਲਟਾ ਦੇਣਾ

ਤੱਤ ਖਾਲਸੇ ਤੇ ਫਰਕ ਕਈ ਪਾਕੇ ਦਿੱਤੇ ਨਵੇਂ ਹੀ ਰੂਲ ਚਲਾਇ ਬਹੁਤੇ
ਸ਼ਕਲ ਬਦਲ ਦਿਤੀ ਪੰਥ ਖਾਲਸੇ ਦੀ, ਸ਼ਸ਼ਤ੍ਰ ਗਲਾਂ ਤੋਂ ਦੀਏ ਲਹਾਇ ਬਹੁਤੇ
ਸੰਤ ਖਾਲਸਾ ਕਰ ਦੀਆਂ ਜੰਗੀਆਂ ਤੋਂ, ਰੂਪ ਦੇਵਤਾ ਦੀਏ ਬਣਾਇ ਬਹੁਤੇ
ਵੱਡੇ ੨ ਸਰਦਾਰ ਜਰਨੈਲ ਜੰਗੀ, ਮਾਸ ਖਾਣ ਤੇ ਦੀਏ ਛਡਾਇ ਬਹੁਤੇ
ਸੁੱਚ ਸੋਧ ਵਾਲੇ ਮੱਤ ਵੈਸ਼ਨੂੰ ਦੇ, ਦਿਤੇ ਖਾਲਸੇ ਨਵੇਂ ਸਜਾਇ ਬਹੁਤੇ
ਸਿੰਘਾਂ ਪਿੰਡਾਂ ਦੇ ਪਿੰਡ ਸਜਾਇ ਦਿਤੇ,ਨਾਮ ਦਾਨ ਤੇ ਸ਼ਕਤ ਦਿਖਾਇ ਬਹੁਤੇ
ਮੇਰੇ ਪਿਤਾ ਤਾਏ ਚਾਚੇ ਸਣੇ ਟੱਬਰ, ਪਹਿਲੇ ਪੂਰ ਹੀ ਪਾਰ ਲੰਘਾਇ ਬਹੁਤੇ
ਮਾਲਾ ਤੇਗ ਦੀ ਜਗਾ ਹਰਨਾਮ ਸਿੰਘਾ , ਭੂਸ਼ਨ ਸਤਿਜੁਗੀ ਦੀਏ ਪਹਿਨਾਇ ਬਹੁਤੇ

ਨਵੇਂ ਪੰਥ ਦੀ ਕ੍ਰਿਆ

ਨਵੇਂ ਗੁਰਾਂ ਸਾਜੇ ਜੇੜ੍ਹੇ ਨਾਮਧਾਰੀ ਵਡੇ ਤੜਕਿਉਂ ਉਠ ਇਸਨਾਨ ਕਰਦੇ
ਸੁਚ ਸੋਧ ਰਖਦੇ ਖਦਰ ਪੋਸ਼ ਸਾਰੇ ਸ੍ਵਾਸ ਸ੍ਵਾਸ ਹੀ ਭਜਨ ਭਗਵਾਨ ਕਰਦੇ
ਅਸਲੀ ਦੇਵਤੇ ਰਿਖੀ ਨੇ ਨਾਮਧਾਰੀ ਹਰਦਮ ਪੁਰਖ ਅਕਾਲ ਦਾ ਧਿਆਨ ਕਰਦੇ
ਨਾਮ ਜਪਨ ਦਾ ਸਦਾ ਹਰਨਾਮ ਸਿੰਘਾ, ਸਤਿਗੁਰੂ ਵਿਚ ਉਪਦੇਸ਼ ਜਹਾਨ ਕਰਦੇ

੧੯੧੯ ਬਿਕ੍ਰਮੀ ਨੂੰ ਸਤਿਗੁਰਾਂ ਨੇ ਸ੍ਰੀ ਅੰਮ੍ਰਿਤਸਰ ਜੀ ਜਾਣਾ

ਪਹੁੰਚੇ ਸੁਧਾਸਰ ਮੈ ਗੁਰੂ ਰਾਮ ਸਿੰਘ ਜੀ ਨਾਲ ਸੰਗਤਾਂ ਦਾ ਭਾਰਾ ਜੋਰ ਸਮਝੋ
ਮੂਰ੍ਹੇ ਗੁਰਾਂ ਦੇ ਮਸਤ ਮਸਤਾਨੜੇ ਜੋ ਪੈਲਾਂ ਪਾਂਵਦੇ ਵਾਂਗ ਬੇ ਮੋਰ ਸਮਝੋ
ਪਹੁੰਚੇ ਵਿਚ ਪ੍ਰਕੰਮਿਆਂ ਬੀਰ ਬਾਂਕੇ ਕੀਰਤਨ ਸਬਦ ਦੀ ਬੰਨ੍ਹ ਘਨਘੋਰ ਸਮਝੋ
ਚੜ੍ਹਨ ਦਿਤੇ ਨਾ ਤਖਤ ਹਰਨਾਮ ਸਿੰਘਾ ਕਰ ਪੁਜਾਰੀਆਂ ਨੇ ਜੋਰ ਸ਼ੋਰ ਸਮਝੋ

ਪੁਜਾਰੀਆਂ ਮਹੰਤਾਂ ਨੇ ਸਤਿਗੁਰਾਂ ਨਾਲ ਬਦਸਲੂਕ ਕਰਨਾ

ਤੁਸੀਂ ਲੋਕ ਤਨਖਾਹੀਏ ਬਹੁਤ ਕੂਕੇ ਤਖਤ ਚੜ੍ਹਨ ਦਾ ਤੁਮੇ ਅਧਕਾਰ ਨਾਹੀ
ਪੜਦੇ ਤੁਸੀਂ ਕਲਾਮ ਹੋ ਮੁਸਲਮਾਨੀ ਨਾਲ ਹਿੰਦੂਆਂ ਤੇ ਥੋੜਾ ਪਿਆਰ ਨਾਹੀ

ਹਥੋਂ ਨਹੀਂ ਖਾਂਦੇ ਸਾਡੇ ਤੁਸੀਂ ਖਾਨਾ ਬਸਤ੍ਰ ਨੀਲ ਤੁਸੀਂ ਲੈਂਦੇ ਧਾਰ ਨਾਹੀ
ਥੋਡੇ ਸਿਖ ਕੂਕੇ ਥੋਨੂੰ ਗੁਰੂ ਮਨਦੇ ਕੋਈ ਬਾਰਵਾਂ ਗੁਰੂ ਅਵਤਾਰ ਨਾਹੀ
ਹੋਵੇ ਕੋਈ ਮਸਤਾਨਾ ਨਾ ਸਿਖ ਥੋਡਾ ਲਾਹੇ ਸਿਰ ਤੋਂ ਕੋਈ ਦਸਤਾਰ ਨਾਹੀ
ਯਾ ਤਾਂ ਲੁਆਵੋ ਤਨਖਾਹ ਹਰਨਾਮ ਸਿੰਘਾ ਨਹੀਂ ਆਵਣਾ ਫੇਰ ਦੁਬਾਰ ਨਾਹੀ

ਸ੍ਰੀ ਸਤਿਗੁਰਾਂ ਸੰਤ ਮਹੰਤ ਪੁਜਾਰੀਆਂ ਨੂੰ ਆਖਣਾਂ

ਮੰਤ੍ਰ ਸਤਿਗੁਰਾਂ ਦਾ ਪੜਦੇ ਭਜਨ ਕਰਦੇ ਛਡਜਾ ਸਿੱਖਾਂ ਦਾ ਨਹੀਂ ਸਲੂਕ ਕੋਈ
ਸੰਤ ਖਾਲਸਾ ਦੇਵਤੇ ਸਿੰਘ ਸਾਡੇ ਕਰਦਾ ਸਿੰਘ ਕੁਰੈਹਤ ਨਾ ਮੂਲ ਕੋਈ
ਥੋਨੂੰ ਪੰਥ ਕਢੂ ਧਕੇ ਮਾਰ ਏਥੋਂ ਯਾਦ ਰਖਣਾ ਬਚਨ ਮਾਕੂਲ ਕੋਈ
ਔਂਣ ਵਾਲਾ ਹੈ ਸਮਾਂ ਹਰਨਾਮ ਸਿੰਘਾ ਥੋਡੇ ਕੱਢਣੇ ਦਾ ਬਣੂ ਰੂਲ ਕੋਈ

ਕਵੀਸ਼ਰ

ਸਚੇ ਪਾਤਸ਼ਾਹ ਸਤਿਗੁਰੂ ਰਾਮ ਸਿੰਘ ਜੀ ਕਰਦੇ ਏਹ ਉਪਦੇਸ਼ ਗਿਆਨ ਸੀਗੇ
ਤਿਆਗੋ ਚੋਰੀ ਜਾਰੀ ਠਗੀ ਮਾਸ ਮਦਰਾ ਸਾਰੇ ਗੁਰਾਂ ਦੇ ਨੇਕ ਫੁਰਮਾਨ ਸੀਗੇ
ਓਹ ਲੋਕ ਜੇਹੜੇ ਖਿਝੇ ਸਤਿਗੁਰਾਂ ਤੇ ਪਾਪੀ ਪੁਰਸ਼ ਓਹ ਠੱਗ ਸ਼ੈਤਾਨ ਸੀਗੇ
ਚਾਲ ਚਲਨ ਮੰਦੇ ਖਾਂਦੇ ਮਾਸ ਮਦਰਾ ਐਬਾਂ ਸਾਰਿਆਂ ਵਿਚ ਪ੍ਰਧਾਨ ਸੀਗੇ
ਸਿਖਿਆ ਜੈਹਰ ਵਰਗੀ ਲਗਦੀ ਉਨਾ ਨੂੰ ਸੀ ਐਬੀ ਸਿਖ ਜੋ ਵਿਚ ਜਹਾਨ ਸੀਗੇ
ਪੈ ਗਏ ਵੈਰ ਓਹ ਲੋਕ ਹਰਨਾਮ ਸਿੰਘਾ ਜੇਹੜੇ ਕੌਮਘਾਤੀ ਬੇਈਮਾਨ ਸੀਗੇ

ਸ੍ਰੀ ਸਤਿਗੁਰਾਂ ਨੇ ਆਪਣੇ ਆਪ ਅਰਦਾਸ ਸੋਧਣੀ

ਸਾਧੂ ਸੰਤ ਮਹੰਤ ਪੁਜਾਰੀਆਂ ਨੇ ਸੋਧੀ ਗੁਰਾਂ ਦੀ ਨਹੀਂ ਅਰਦਾਸ ਭਾਈ
ਖੜ ਰਹੇ ਦਰਬਾਰ ਮੈ ਹਥ ਜੋੜੀ ਵਰਤੀ ਸਤਿਗੁਰਾਂ ਨੇ ਨਰਮੀ ਖਾਸ ਭਾਈ
ਕਿਸੇ ਤ੍ਰਾਂ ਪੁਜਾਰੀ ਭੀ ਨਹੀਂ ਮੰਨੇ ਆਖਰ ਸਤਿਗੁਰਾਂ ਹੋਇ ਨਿਰਾਸ ਭਾਈ
ਅਪਣੇ ਆਪ ਹੀ ਸੋਧ ਅਰਦਾਸ ਲਈ ਦਿਤੀ ਛੱਡ ਪੁਜਾਰੀਆਂ ਆਸ ਭਾਈ
ਆਪਣੇ ਆਪ ਹੀ ਦੇਗ ਵਰਤਾਇ ਦਿਤੀ ਸੰਗਤ ਬਹੁਤ ਥੀ ਗੁਰਾਂ ਦੇ ਪਾਸ ਭਾਈ
ਭੈਣੀ ਸਾਹਿਬ ਆ ਗਏ ਹਰਨਾਮ ਸਿੰਘਾ ਜਪਦੇ ਨਾਮ ਸ੍ਵਾਸ ਸ੍ਵਾਸ ਭਾਈ

੧੯੧੯ ਬਿ: ਵਿੱਚ ਸਤਿਗੁਰਾਂ ਦਾ ਮੈਣ ਦੁਆਬ ਦਾ ਦੌਰਾ ਅਤੇ ਗੰਗਾ ਜੀ ਦੀ ਸੈਰ

ਬੇਸ਼ੁਮਾਰ ਸੰਗਤ ਨਾਲ ਸਤਗੁਰਾਂ ਨੇ ਖੰਨੇ ਲਾਇਆ ਸੀ ਪੈਹਲਾ ਦਰਬਾਰ ਬੇਲੀ
ਪੁਸਤਕ ਵਧੂਗਾ ਲਿਖਾਂ ਜੇ ਹਾਲ ਸਾਰੇ ਜੇੜ੍ਹੇ ਹੋਈ ਭੈਣੀ ਤੇ ਗੰਗਾ ਵਿਚਘਾਰ ਬੇਲੀ

ਪਿੰਡਾਂ ਸ਼ੈਹਰਾਂ ਬਾਣੀ ਮਜਲੋ ਮਜਲ ਕਰਦੇ ਪਹੁੰਚੇ ਗੁਰੂ ਸਾਹਿਬ ਹਰਦਵਾਰ ਬੇਲੀ
ਖੇਡੀ ਖੇਡ ਜੋ ਏਥੋਂ ਹਰਨਾਮ ਸਿੰਘਾ, ਅਗੇ ਸੁਣੋਂ ਸਾਰਾ ਸਮਾਚਾਰ ਬੇਲੀ

ਸ੍ਰੀ ਸਤਿਗੁਰਾਂ ਦੇ ਚੋਜ

ਇੱਕ ਰੋਜ ਗੰਗਾ ਉਤੇ ਸਤਿਗੁਰਾਂ ਨੇ ਖੇਲ ਖੇਲਿਆ ਖੁਸ਼ੀ ਮੈਂ ਆਨ ਉਥੇ
ਇੱਕ ਬੜੀ ਭਾਰੀ ਚਿਖਾ ਤਿਆਰ ਕਰਕੇ ਕੀਤਾ ਮੁਖ ਥੋਂ ਏਹ ਫੁਰਮਾਨ ਉਥੇ
ਲਿਆਓ ਪਕੜ ਸਾਹਬੋ ਜੱਟੀ ਸਣੇ ਪੁਤ੍ਰ ਚਿਖਾ ਵਿਚ ਫੂਕੋ ਜਿਉਂਦੀ ਜਾਨ ਉਥੇ
ਸਾਹਬੋ ਪੱਧਰੀ ਦੀ ਹੁਕਮ ਪਾਇ ਗੁਰਦਾ ਪੇਸ਼ ਹੋਈ ਜੱਟੀ ਨਿਸਚਾਵਾਨ ਉਥੇ
ਗੁਰਾਂ ਹੁਕਮ ਦਿੱਤਾ ਬੈਠ ਚਿਤਾ ਉਤੇ ਤੇਰਾ ਅੱਜ ਕਰਨਾ ਇਮਤਿਹਾਨ ਉਥੇ
ਤੇਰੀ ਜਾਨ ਜਿਉਂਦੀ ਤੇਰੇ ਸਣੇ ਪੁਤ੍ਰ ਫੂਕ ਦੇਵਨੀ ਸਰੇ ਮੈਦਾਨ ਉਥੇ
ਜੋ ਕੁਛ ਅੰਤ ਦਾ ਬੋਲਣਾ ਚੱਲਣਾ ਹੈ ਜਲਦੀ ਬੋਲ ਖਾਂ ਵਿਚ ਦੀਵਾਨ ਉਥੇ
ਹੱਥ ਜੋੜਕੇ ਗਲੇ ਮੇ ਪਾਇ ਪੱਲੂ ਜੱਟੀ ਆਖਦੀ ਸੁਣੋਂ ਭਗਵਾਨ ਉਥੇ
ਜਿਸ ਰੋਜ ਤੇ ਗੁਰੂ ਦਾ ਸਿੰਘ ਸਜਦੈ ਬੰਦਾ ਖਾਕ ਨ ਪਾਕ ਇਨਸਾਨ ਉਥੇ
ਓਸੇ ਰੋਜ ਤੇ ਸਭੀ ਕੁਛ ਸਤਿਗੁਰਾਂ ਦਾ ਮਨ ਤਨ ਤੇ ਧਨ ਪਰਾਨ ਉਥੇ
ਜਿਕਣ ਚਾਹੇਂ ਤੂੰ ਕਰੀਂ ਕਰਤਾਰ ਦੂਲੋ ਸਾਡਾ ਕੁਛ ਹੈਨੀ ਜੋਰ ਤਾਨ ਉਥੇ
ਗੈਰ ਕੌਮ ਦੇ ਲੋਕ ਫਕੀਰ ਸਾਧੂ ਸਿਦਕ ਦੇਖਕੇ ਹੋਏ ਹੈਰਾਨ ਉਥੇ
ਚਿਤ ਵਿਚ ਤਾਂ ਗੁਰੂ ਜੀ ਖੁਸ਼ ਹੋਏ ਉਤੋਂ ਬੋਲਦੇ ਕੜਕ ਬਲਵਾਨ ਉਥੇ
ਚੱਲ ਚਿਖਾ ਉਤੇ ਬਾਤਾਂ ਫੇਰ ਮਾਰੀਂ ਸ਼ੈਦ ਰੱਬ ਹੋਵੇ ਮੇਹਰਬਾਨ ਉਥੇ
ਜੱਟੀ ਓਸ ਉਤੇ ਕੰਬਲ ਏਕ ਕਾਲੀ ਹਥੀ ਆਪਣੀ ਗੁਰੂ ਉੜ੍ਹਾਨ ਉਥੇ
ਚਿਤਾ ਵਿਚ ਬੈਠੀ ਜੱਟੀ ਸਣੇ ਬੱਚੇ ਦੇਖ ਰਿਹਾ ਥਾ ਕੁਲ ਜਹਾਨ ਉਥੇ
ਲਾਂਬੂ ਲਾਇ ਦਿਤੇ ਚਾਰੋਂ ਤਰਫ ਸੇ ਹੀ ਲੋਕੀ ਦੇਖਦੇ ਲਾਇ ਧਿਆਨ ਉਥੇ
ਭਾਂਬੜ ਮੱਚੇ ਭਾਰੇ ਉਚੀ ਲਾਟ ਨਿਕਲੀ ਧੂੰਏ ਧਾਰ ਹੋ ਗਏ ਅਸਮਾਨ ਉਥੇ
ਲਕੜ ਸੈਂਕੜੇ ਮਣਾਥੀ ਚਿਖਾ ਉਥੇ ਜਲਦੇ ਦੇਖਕੇ ਲੋਕ ਘਬਰਾਨ ਉਥੇ
ਡਰਦੇ ਭੱਜ ਗਏ ਲੋਕ ਹਰਨਾਮ ਸਿੰਘਾ ਭੈ ਸਤਿਗੁਰਾਂ ਤੋਂ ਸਾਰੇ ਖਾਨ ਉਥੇ

ਸਤਿਗੁਰੂ ਰਾਮ ਸਿੰਘ ਜੀ ਦੀ ਜ਼ਾਹਰੀ ਕਰਾਮਾਤ

ਲਕੜਚਿਤਾ ਦਾਜਲ ਗਿਆ ਬਹੁਤਜਲਦੀ ਭਖਦੇਅਗਨ ਦੇ ਪਏ ਅੰਗਜਾਰ ਸੀਗੇ
ਜਿਉਂ ਕੀ ਤਿਉਂ ਬੈਠੀ ਜੱਟੀ ਅਗਨ ਅੰਦਰ ਕਰੇ ਸ਼ਬਦ ਕਰਤਾਰ ੨ ਸੀਗੇ

ਲੂੰਈ ਸੜੀ ਨ ਇੱਕ ਭੀ ਕੰਬਲੀ ਦੀ ਬਸਤ੍ਰ ਬਰਫ ਵਾਂਗੂ ਠੰਢੇ ਠਾਰ ਸੀਗੇ
ਅਗਨ ਵਿੱਚ ਬੈਠੀ ਜੱਟੀ ਭਜਨ ਕਰਦੀ ਲੋਕ ਦੇਖਕੇ ਪਏ ਸੰਸਾਰ ਸੀਗੇ
ਲੜਕਾ ਵਿਚ ਕੁੱਛੜ ਪਿਆ ਖੇਡਦਾ ਸੀ, ਕੋਈ ਕਸ਼ਟ ਨਾ ਕਿਸੇ ਪ੍ਰਕਾਰ ਸੀਗੇ
ਧੰਨ ੨ ਸਤਿਗੁਰੂ ਨੂੰ ਕਹੇ ਦੁਨੀਆਂ, ਚਾਰੋਂ ਤਰਫ ਹੁੰਦੇ ਜੈ ਜੈ ਕਾਰ ਸੀਗੇ
'ਉਠ ਜੱਟੀਏ ਚਿਤਾ ਚੋਂ ਬਾਹਰ ਆ ਜਾ' ਕਹੇ ਸਤਿਗੁਰਾਂ ਬਚਨ ਉਚਾਰ ਸੀਗੇ
ਰਾਮ ਰਾਮ ਕਰਦੀ ਜੱਟੀ ਉਠ ਆਈ, ਸਾਰੇ ਸਿੱਖ ਕਰਦੇ ਨਮਸ਼ਕਾਰ ਸੀਗੇ
ਸਾਹਬੋ ਸਤਿਗੁਰਾਂ ਦੇ ਚਰਨ ਆਣ ਪਕੜੇ, ਪਾਏ ਗੁਰੂ ਘਰ ਤੋਂ ਫਲ ਚਾਰ ਸੀਗੇ
ਏਸ ਲੀਲ੍ਹਾ ਨੂੰ ਦੇਖ ਹਰਨਾਮ ਸਿੰਘਾ, ਸਾਰੇ ਭੇਖ ਬਣਗੈ ਸੇਵਾਦਾਰ ਸੀਗੇ

### ਕਵੀਸ਼ਰ

ਸਤਿਗੁਰ ਰਾਮ ਸਿੰਘ ਜੋਤ ਅਕਾਲ ਦੀ ਥੀ, ਪੂਰਨ ਸਤਿਗੁਰੂ ਬਰਕਤਾਂ ਨਾਲ ਜਾਣੋ
ਸਚੇ ਪਾਤਸ਼ਾਹ ਦੇ ਓਨ੍ਹਾ ਦਿਨਾਂ ਅੰਦਰ, ਮਸਤੀ ਵਿਚ ਮਸਤਾਨੜੇ ਖਿਆਲ ਜਾਣੋ
ਕਦੇ ੨ ਸਤਿਗੁਰ ਐਸੀ ਕਰਾਮਾਤੀ , ਲੀਲਾ ਖੇਲ੍ਹਦੇ ਦੀਨ ਦਿਆਲ ਜਾਣੋ
ਕਿਸੇ ਵੇਲੇ ਓਹ ਜੌਹਰ ਹਰਨਾਮ ਸਿੰਘਾ, ਰੰਗ ਕੁਦਰਤੀ ਦੇਣ ਦਿਖਾਲ ਜਾਣੋ

### ਸਤਿਗੁਰਾਂ ਪੁਰ ਲੋਕਾਂ ਦਾ ਨਿਸਚਾ ਹੋਣਾ

ਮੁਸਲਮਾਨ ਹਿੰਦੂ ਭੇਖਾਂ ਸਾਰਿਆਂ ਦੇ ਚਰਨੀ ਸਤਿਗੁਰਾਂ ਦੇ ਸਾਰੇ ਆਨ ਡਿੱਗੇ
ਰਾਜੇ ਰਾਣੇ ਯੋਗੀ ਚਰਨੀ ਸਤਿਗੁਰਾਂ ਦੀ, ਸਾਧੂ ਸੰਤ ਮਹੰਤ ਨਿਰਬਾਨ ਡਿੱਗੇ
ਵੱਡੇ ੨ ਰਈਸ ਸਰਦਾਰ ਬਾਂਕੇ, ਰਾਜਪੂਤ ਚਰਨੀਂ ਖਾਨ ਦਾਨ ਡਿੱਗੇ
ਖਲਕਤ ਨਿਵੀਂ ਤਮਾਮ ਹਰਨਾਮ ਸਿੰਘਾ, ਵੱਡੇ ਵੱਡੇ ਚਰਨੀ ਆਕੜ ਖਾਨ ਡਿੱਗੇ

### ਇਕ ਹੋਰ ਖੇਲ ਕਰਾਮਾਤੀ

ਇਕ ਬਹੁਤ ਵਡੀ ਗੇਲੀ ਸਾਲ ਦੀ ਥੀ ਜਿਸਦਾ ਵਾਂਗ ਲੋਹੇ ਬਹੁਤ ਭਾਰ ਵੀਰੋ
ਹਮਨ ਕਰਦਿਆਂ ਓਸਨੂੰ ਅਗਨ ਲੱਗੀ ਗੁਰੂ ਮੁਖ ਥੋਂ ਕਹਿਣ ਉਚਾਰ ਵੀਰੋ
ਚੁਕੋ ਖਾਲਸਾ ਜੀ ਗੇਲੀ ਇਕ ਤਰਫੋਂ ਇਸ ਨੂੰ ਸੁੱਟ ਆਈਏ ਗੰਗਾਧਾਰ ਵੀਰੋ
ਕਲੇ ਗੁਰੂ ਚੁੱਕਣ ਲਗੇ ਇਕ ਤਰਫੋਂ ਦੂਜੀ ਤਰਫ ਸੰਗਤ ਬੇਸ਼ੁਮਾਰ ਵੀਰੋ
ਪਾਸਾ ਗੁਰਾਂ ਨੇ ਆਪਣਾ ਚੁਕਦਿਤਾ ਦੇਕੇ ਹੱਥ ਦਾ ਜਰਾ ਸਹਾਰ ਵੀਰੋ
ਦੂਜੇ ਤਰਫ ਸਾਰੀ ਸੰਗਤ ਪਈ ਕਿੱਲ੍ਹੇਇਕ ਇੰਚ ਨਾ ਸੱਕੇਉਭਾਰ ਵੀਰੋ
ਅਸਚਰਜ ਲੀਲ੍ਹਾ ਸਚੇ ਸਾਹਿਬਾਂ ਦੀ ਲੋਕ ਦੇਖਦੇ ਪਏ ਸੰਸਾਰ ਵੀਰੋ

ਤਿਲ ਭਰ ਭੀ ਜਦੋਂ ਨਾ ਚੁੱਕ ਸੱਕੇ ਗੁਰੂ ਕਹਿਣ ਲਗੇ ਆਖਰਕਾਰ ਵੀਰੋ
ਛੋਟੇ ਭਾਈ ਆਪਣੇ ਬੁੱਧ ਸਿੰਘ ਤਾਈਂ ਕਹਿੰਦੇ ਸਤਿਗੁਰੂ ਮੇਹਰ ਦਿਲਧਾਰ ਵੀਰੋ
ਹੋਰ ਕਿਸੇ ਦਾ ਕੰਮ ਨ ਚੁਕਣੇ ਦਾ ਤੇਰੀ ਸਾਡੀ ਹੀ ਭਾਈ ਏਹ ਕਾਰ ਵੀਰੋ
ਛੋਟੇ ਭਾਈ ਪਾਕੇ ਹੁਕਮ ਸਤਿਗੁਰਾਂ ਦਾ ਹੋਏ ਚੁਕਣੇ ਨੂੰ ਕੱਲੇ ਤਿਆਰ ਵੀਰੋ
ਇਕ ਓਸ ਪਾਸੇ ਦੂਜਾ ਓਸ ਪਾਸੇ ਦੋਨੋਂ ਮੂਰਤੀ ਰੂਪ ਕਰਤਾਰ ਵੀਰੋ
ਗੇਲੀ ਚੁਕ ਕੇ ਲੈ ਗਏ ਦੋਨੋਂ ਭਾਈ ਲੋਕ ਦੇਖਕੇ ਹੋਏ ਬਲਿਹਾਰ ਵੀਰੋ
ਕਰਾਮਾਤੀ ਇਹ ਖੇਲ ਹਰਨਾਮ ਸਿੰਘਾ ਖੇਲੇ ਗੁਰਾਂ ਨੇਹਰੀ ਦੁਆਰ ਵੀਰੋ

### ਪਿੰਡ ਬਿਸ਼ਨ ਪੁਰੇ ਵਿਚ ਸਤਿਗੁਰਾਂ ਦੇ ਦਰਬਾਰ ਅਚਾਨਕ ਕ੍ਰਾਮਾਤਾਂ

ਬਿਸ਼ਨ ਪੁਰਾ ਦੁਰਾਹੇ ਦੇ ਕੋਲ ਨੂੰ ਹੈ ਜਿਥੇ ਸਤਿਗੁਰਾਂ ਲਾਏ ਦਰਬਾਰ ਸੋਹਣੇ
ਦੂਰੋਂ ੨ ਰਾਈਸ ਸਰਦਾਰ ਬਾਂਕੇ ਦਿਤੇ ਆਣ ਕੇ ਜਿਨਾਂ ਦੀਦਾਰ ਸੋਹਣੇ
ਪਿਛੋਂ ਉਠੇ ਦੀਵਾਨ ਤੇ ਸਤਿਗੁਰਾਂ ਨੇ ਸੱਦੇ ਕੋਲ ਆਪਣੇ ਸੇਵਾਦਾਰ ਸੋਹਣੇ
ਲਖਾ ਸਿੰਘ ਸੂਬਾ ਸੁਧ ਸਿੰਘਬਗੁਲੀ ਇਨਾਂ ਉਤੇ ਥੇ ਖਾਸ ਇਤਬਾਰ ਸੋਹਣੇ
ਅਸਾਂ ਇਕ ਘੰਟਾ ਕਿਤੇ ਬਾਹਰ ਜਾਣੈ ਸਤਿਗੁਰ ਮੁਖ ਥੋਂ ਕੈਹਣ ਉਚਾਰ ਸੋਹਣੇ
ਸਤਿਗੁਰ ਵੜੇ ਅੰਦਰ ਬੂਹੇ ਭੇੜ ਸਾਰੇ ਸੇਵਕ ਕਰੇ ਚੌਕਸ ਪੈਹਰੇਦਾਰ ਸੋਹਣੇ
ਅੰਦਰ ਸੁਧ ਸਿੰਘਾ ਕੋਈ ਨਾ ਵੜਨ ਦੇਣਾ ਲੋਕੀ ਕਰਨਗੇ ਕਈ ਤਕਰਾਰ ਸੋਹਣੇ
ਕੋਠੇ ਵਿਚ ਵੜ ਗਏ ਹਰਨਾਮ ਸਿੰਘਾ ਪੈਹਰੇ ਖੜੇ ਕਰਕੇ ਖਬਰਦਾਰ ਸੋਹਣੇ

### ਪੈਹਰੇਦਾਰ ✵ ਸੁਧ ਸਿੰਘ ਬਗੁਲੀ ਵਾਲੇ ਨਾਲ ਸਰਦਾਰਾਂ ਦਾ ਤਕਰਾਰ ਹੋਣਾ

ਕਈ ਸਿੰਘ ਸਰਦਾਰ ਰਾਈਸ ਰਾਣੇ ਮੇਲਾ ਸਮਝ ਕੇ ਗਏ ਸੀ ਆਇ ਓਥੇ
ਜੇਹੜੇ ਵਿਚ ਮਕਾਨ ਦੇ ਸਤਿਗੁਰੂ ਥੇ ਓਥੇ ਪਹੁੰਚ ਗਏ ਓਹ ਸ਼ੋਰ ਮਚਾਇ ਓਥੇ
ਅੰਦਰ ਜਾਣ ਦੇ ਲੀਏ ਤਕਰਾਰ ਕਰਦੇ ਸਿਰਦਾਰੀ ਦਾ ਜੋਰ ਜਿਤਲਾਇ ਓਥੇ
ਏਹ ਕੋਈ ਰਾਜਾ ਰਾਈਸ ਹੈ ਕਿਸੇ ਥਾਂ ਦਾ ਪੈਹਰਾ ਜਿਸਨੇ ਲੀਆ ਬਠਾਇ ਓਥੇ
ਪੈਹਰੇਦਾਰ ਸਰਦਾਰਾਂ ਨੂੰ ਕੈਹਣ ਲਗੇ ਸਾਨੂੰ ਸਤਿਗੁਰੂ ਗਏ ਫੁਰਮਾਇ ਓਥੇ
ਅੰਦਰ ਔਣ ਨਾ ਕਿਸੇ ਨੂੰ ਮੂਲ ਦੇਣਾ ਹੁਕਮ ਸਤਿਗੁਰ ਗਏ ਲਗਾਇ ਓਥੇ

---

✵ ਏਸ ਪ੍ਰਸੰਗ ਬਾਬਤ ਪ੍ਰੀਤਮ ਸਿੰਘ ਜੀ ਪੰਛੀ ਅਤੇ ਗਿਆਨੀ ਬਲਵੰਤ ਸਿੰਘ ਜੀ ਸੰਤ ਅੰਕ ਸਫਾ ੬੮ ਤੇ ਇਸਤ੍ਰਾਂ ਲਿਖਦੇ ਹਨ- "ਓਨਾਂ ਨੇ ਸ੍ਰੀ ਸਤਿਗੁਰਾਂ ਦੇ ਕਮਰੇ ਅੰਦ੍ਰ ਜਾਣਾ ਚਾਹਯਾ ਸੰਤ ਸੁਧ ਸਿੰਘ ਜੀ ਨੇ ਅੰਦ੍ਰ ਨਹੀਂ ਜਾਣ ਦਿਤਾ ਤੇ ਅਗੇ ਜਾਕੇ ਲਿਖਦੇ ਹੈਨ ਸ੍ਰੀ ਸਤਿਗੁਰੂ ਕਮਰੇ ਅੰਦ੍ਰ ਅਲੋਪ ਹੋ ਗਏ ਅੰਦ੍ਰੋਂ ਸਾਂ ਸਾਂ ਦੀ ਅਵਾਜ ਔਂਦੀ ਥੀ ਦ੍ਰਵਾਜੇ ਹੁਕਮ ਸੇ ਖੋਲੇ ਗਏ। ਸੰਤ ਅੰਕ ੧੯੯੮ ਵਿਚ ਹੈ।

ਹੁਕਮ ਗੁਰੂ ਦਾ ਪਾਲਾਂਗੇ ਸੀਸ ਦੇਕੇ ਮਰ ਮਿਟਾਗੇ ਤੇਗ ਚਲਾਇ ਓਥੇ
ਜਾਨਾਂ ਲਵਾਂਗੇ ਦਵਾਂਗੇ ਫੇਰ ਲੰਘਣ ਜਿੰਦਾਂ ਲਜੋ ਨਾ ਕਿਤੇ ਗਵਾਇ ਓਥੇ
ਸਿਰ ਜੁਦੇ ਹੋਵਣ ਥੋਡੇ ਧੜਾਂ ਨਾਲੋਂ ਅਗਾ ਲਮੋ ਜੇ ਪੈਰ ਵਧਾਇ ਓਥੇ
ਸੁਧ ਸਿੰਘ ਬਗੁਲੀ ਸ਼ੇਰ ਵਾਂਗ ਗ੍ਰਜਾ ਤੇਗ ਮਜਾਨ ਤੇ ਬਾਹਰ ਕਢਾਇ ਓਥੇ
ਬਦਲ ਪੈਤੜੇ ਲਏ ਕ੍ਰੋਧ ਖਾ ਕੇ ਸਤਿ ਸ੍ਰੀ ਅਕਾਲ ਬੁਲਾਇ ਓਥੇ
ਮੁੜ ਚਲੇ ਸਰਦਾਰ ਹਰਨਾਮ ਸਿੰਘਾ ਪੈਹਰੇਦਾਰਾਂ ਤੇ ਗਏ ਘਬਰਾਇ ਓਥੇ

### ਰਈਸਾਂ ਸਰਦਾਰਾਂ ਦਾ ਅੰਦਰ ਔਣਾ ਅਤੇ ਸਤਿਗੁਰ ਜੀ ਦਾ ਅਲੋਪ ਹੋ ਜਾਣਾ

ਅੰਦਰ ਔਣ ਦੋ ਏਨਾਂ ਨੂੰ ਸੇਵਾਦਾਰੋ ਏਹ ਆਈ ਅਵਾਜ ਮਕਾਨ ਵਿਚੋਂ
ਤਖਤੇ ਖੋਲ ਦਿਤੇਸੁਧ ਸਿੰਘ ਜੀ ਨੇਅੰਦਰ ਚਲੇ ਜੋਕਿਹਾ ਜਵਾਨ ਵਿਚੋਂ
ਅੰਦਰ ਵੜੇ ਰਈਸ ਸਰਦਾਰ ਫੌਜੀ ਖਾਲੀ ਪਿਆ ਕੋਠਾ ਸੁਨਸਾਨ ਵਿਚੋਂ
ਸਤਿਗੁਰ ਹੋ ਗਏ ਅਲੋਪ ਹਰਨਾਮ ਸਿੰਘਾ ਫੇਰ ਆਈ ਅਵਾਜ਼ ਅਸਮਾਨ ਵਿਚੋਂ

### ਗੈਬੀ ਅਵਾਜ

ਮੈਂ ਤਾਂ ਨਹੀਂ ਰਾਹੀਸ ਸਰਦਾਰ ਰਾਜਾ ਪਰ ਮੈਂ ਰਾਜਿਆਂ ਨੂੰ ਦਊਂ ਗਾਲ ਪੈਹਲਾਂ
ਆਟਾ ਪੀਸਦੂੰ ਰਾਜੇ ਮਹਾਂਰਾਜਿਆਂਦਾ ਬਚਜਾ ਖੁਚਿਆਂ ਦੀ ਕਰਦੂੰ ਦਾਲ ਪੈਹਲਾਂ
ਰਾਜ ਭਾਗ ਖੋਦੂੰ ਰਾਜੇ ਰਾਣਿਆਂ ਦਾ ਬਾਦਸ਼ਾਹ ਨੂੰ ਕਰੂੰ ਕੰਗਾਲ ਪੈਹਲਾਂ
ਪਿਛੇ ਹੋਣਗੇ ਜੰਗ ਹਰਨਾਮ ਸਿੰਘਾਖੂੰਨ ਨਾਲ ਧਰਤੀ ਹੋਜੂ ਲਾਲ ਪੈਹਲਾਂ

### ਸੰਗਤ ਦੀ ਅਰਜ

ਹੱਥ ਜੋੜ ਸਾਰੀ ਸੰਗਤ ਖੜੀ ਹੋ ਗਈ ਭੈ ਭੀਤ ਹੋ ਗਏ ਸਰਦਾਰ ਸਾਰੇ
ਮੇਹਰ ਕਰੋ ਦਾਤਾ ਮੇਹਰ ਕਰੋ ਸਵਾਮੀ ਕਰਦੇ ਬੇਨਤੀ ਪਾਸ ਕਰਤਾਰ ਸਾਰੇ
ਅਰਜ ਸਤਿਗੁਰਾਂ ਤੁਰਤ ਮਨਜੂਰ ਕੀਤੀ ਧਾਰ ਲਏ ਮੁੜ ਫੇਰ ਅਕਾਰ ਸਾਰੇ
ਸਤਿਗੁਰ ਵਿਚ ਮਕਾਨ ਦੇ ਭਜਨ ਕਰਦੇ ਲੋਕੀ ਆਣ ਕੇ ਕਰਨ ਦੀਦਾਰ ਸਾਰੇ
ਮਾਫੀ ਮੰਗ ਲਈ ਉਨਾਂ ਨੇ ਟੇਕ ਮੱਥੇ ਜੋ ਰਾਈਸ ਸੀਗੇ ਆਕੜਦਾਰ ਸਾਰੇ
ਝੋਲੀ ਚੁਕ ਸਰਦਾਰ ਹਰਨਾਮ ਸਿੰਘਾ ਬਣੇ ਸਿੰਘ ਕੂਕੇ ਸਿਦਕਦਾਰ ਸਾਰੇ

### ੧੯੧੯ ਬਿ: ਵਿਚ ਸ੍ਰੀ ਸਤਿਗੁਰਾਂ ਨੇ ਮੁਖਤਸਰ ਜੀ ਜਾਣਾ ਪੁਜਾਰੀਆਂ ਨੇ ਬਦ ਸਲੂਕ ਕਰਨਾ ਸਤਿਗੁਰਾਂ ਨੇ ਸ੍ਰਾਪ ਦੇਣਾ

ਮੇਲੇ ਮਾਘੀ ਦੇ ਨੂੰ ਮੁਖਸਰ ਗੁਰੂ ਪਹੁੰਚੇ ਨਾਲ ਸੰਗਤਾਂ ਬਿਨਾ ਸ਼ੁਮਾਰ ਭਾਈ

ਜਿਵੇਂ ਕਰੀ ਪੁਜਾਰੀਆਂ ਅੰਮ੍ਰਿਤਸਰ ਮੈਂ ਏਵੇਂ ਕਿਵੇਂ ਹੋਈ ਓਥੇ ਕਾਰ ਭਾਈ
ਖਤ ਲਿਖਾ ਪੁਜਾਰੀਆਂ ਸੁਧਾਸਰ ਤੋਂ ਚਿਤ ਵਿਚ ਖਾਕੇ ਭਾਰੀ ਖਾਰ ਭਾਈ
ਕੂਕੇ ਵੜਨ ਨਾ ਵਿਚ ਦਰਬਾਰ ਦੇਣੇ ਖਤ ਫੇਰ ਦਿਤੇ ਤਖਈਂ ਚਾਰ ਭਾਈ
ਭੈੜੇ ਬੋਲਕੇ ਬੋਲ ਪੁਜਾਰੀਆਂ ਨੇ ਕਰੀ ਏਥੇ ਭੀ ਬਹੁਤ ਤਕਰਾਰ ਭਾਈ
ਸੋਧੀ ਨਹੀਂ ਅਰਦਾਸ ਸੀ ਸਤਿਗੁਰਾਂ ਦੀ ਦਿਤੇ ਚੜਨ ਨਾ ਖਾਸ ਦਰਬਾਰ ਭਾਈ
ਸੱਚੇ ਬੋਲਕੇ ਬੋਲ ਪੁਜਾਰੀਆਂ ਨੂੰ ਪਾਈ ਸਤਿਗੁਰਾਂ ਬਹੁਤ ਧਿਰਕਾਰ ਭਾਈ
ਝੂਠੇ ਤੁਸੀਂ ਤਨਖਾਹੀਏ ਹੋ ਪੁਜਾਰੀ ਤੁਸੀਂ ਆਪ ਸਾਰੇ ਗੁਨਾਗਾਰ ਭਾਈ
ਸਜਾ ਮਿਲੂ ਥੋਨੂੰ ਭਾਰਾ ਡੰਨ ਲਗੂ ਕਢੂ ਪੰਥ ਥੋਨੂੰ ਧਕੇ ਮਾਰ ਭਾਈ
ਲੈਹਰ ਚਲੂਗੀ ਪੰਥ ਅਕਾਲੀਆਂ ਦੀ ਥੋੜੇ ਸਮੇਂ ਦੀ ਹੈ ਇੰਤਜ਼ਾਰ ਭਾਈ
ਮਾੜੇ ਸੰਤ ਮਹੰਤ ਪੁਜਾਰੀਆਂ ਦਾ ਪੰਥ ਕਰੂਗਾ ਫੇਰ ਸੁਧਾਰ ਭਾਈ
ਗੁਰਾਂ ਆਪੇ ਹੀ ਸੋਧ ਅਰਦਾਸ ਲਈ ਦੇਗ ਵੰਡ ਦਿਤੀ ਇਕੋ ਸਾਰ ਭਾਈ
ਲੋਕ ਦੇਖ ਜਲਦੇ ਰਹੇ ਸਤਿਗੁਰਾਂ ਨੂੰ ਪਾਪੀ ਸਕੇ ਨਾ ਤੇਜ ਸਹਾਰ ਭਾਈ
ਨਾਮ ਦਾਨ ਭਗਤੀ ਬਖਸ਼ ਸਤਿਗੁਰਾਂ ਨੇ ਪਾਪੀ ਜੀਵਾਂ ਦਾ ਕੀਆ ਉਧਾਰ ਭਾਈ
ਵਡੇ ਵਡੇ ਪਾਪੀ ਆਕੜ ਖਾਨ ਭਾਰੀ ਜਪਣ ਲਾਦੀਏ ਨਾਮ ਕਰਤਾਰ ਭਾਈ
ਸਾਰਾ ਮਾਲਵਾ ਦੇਸ ਹਰਨਾਮ ਸਿੰਘਾ ਸਚੇ ਸਾਹਿਬਾਂ ਨੇ ਦਿਤਾ ਤਾਰ ਭਾਈ

ਸ੍ਰੀ ਸਤਿਗੁਰਾਂ ਦੇ ਉਪਕਾਰ

ਜਿਥੇ ਜਿਥੇ ਸਤਿਗੁਰਾਂ ਉਪਦੇਸ਼ ਕੀਤਾ ਚੋਰੀ ਜਾਰੀ ਤੇ ਲੋਕ ਹਟਾਇ ਦਿਤੇ
ਠੱਗੀ ਝੂਠ ਕੁਰੈਤੀਆਂ ਬੰਦ ਕਰਕੇ ਰਸਤੇ ਧਰਮ ਦੇ ਲੋਕ ਚਲਾਇ ਦਿਤੇ
ਡਾਕੂ ਧਾੜਵੀ ਜ਼ੁਲਮ ਦੇ ਕਰਨ ਵਾਲੇ ਸੰਤ ਖਾਲਸੇ ਲੋਕ ਬਣਾਇ ਦਿਤੇ
ਮਹਾ ਘੋਰ ਕਲਜੁਗ ਦੇ ਸਮੇਂ ਅੰਦਰ ਸਮੇਂ ਸਤਿਜੁਗੀ ਗੁਰਾਂ ਵਰਤਾਇ ਦਿਤੇ
ਮੜੀਆਂ ਬੁਤਾਂ ਨੂੰ ਪੂਜਣਾਂ ਬੰਦ ਕਰਕੇ ਸਾਰੇ ਵਾਹਿਗੁਰੂ ਨਾਮ ਜਪਾਇ ਦਿਤੇ
ਭਵਜਲ ਤਰਨ ਨੂੰ ਲੋਕ ਹਰਨਾਮ ਸਿੰਘਾ ਨਾਮ ਰੂਪੀ ਜਹਾਜ ਚੜ੍ਹਾਇ ਦਿਤੇ

੧੯੨੩ ਬਿ: ਵਿਚ ਸ੍ਰੀ ਸਤਿਗੁਰੂ ਰਾਮ ਸਿੰਘ ਜੀ ਨੇ ਅਨੰਦਪੁਰ ਦਾ ਹੋਲਾ ਦੇਖਣਾ ਅਤੇ ਪੁਜਾਰੀਆਂ ਦੀ ਸ਼ਰਾਰਤ

ਮੁੜਕੇ ਕਿਲਾ ਅਨੰਦਪੁਰ ਦੇਖਣੇ ਨੂੰ ਗੁਰੂ ਬਾਰ੍ਹਵੇਂ ਜਾਮੇ ਨੂੰ ਧਾਰ ਚੱਲੇ
ਸਜ ਧਜ ਕੇ ਸੰਗਤਾਂ ਨਾਲ ਸਤਿਗੁਰ ਉਤੇ ਘੋੜਿਆਂ ਹੋਇ ਅਸਵਾਰ ਚੱਲੇ
ਭੀੜ ਭਾੜ ਭਾਰੀ ਸੰਗਤ ਪੈਦਲਾਂ ਦੀ ਘੋੜ ਚੜ੍ਹੇ ਭੀ ਕਈ ਹਜ਼ਾਰ ਚੱਲੇ

ਸੋਢੀ ਸਾਹਿਬ ਮਹੰਤ ਅਨੰਦਪੁਰ ਦੇ ਡਿਪਟੀ ਸਾਹਿਬ ਨੂੰ ਦੇਵਣੇ ਤਾਰ ਚੱਲੇ
ਕੂਕੇ ਚਲੇ ਆਉਂਦੇ ਕਿਲਾ ਲੁਟਣੇ ਨੂੰ ਬਾਗੀ ਲੋਕ ਚਲੌਂਣ ਹਥਿਆਰ ਚੱਲੇ
ਡਿਪਟੀ ਸਾਹਿਬ ਅੰਬਾਲੇ ਤੋਂ ਫੌਜ ਲੈਕੇ ਬੰਦੋਬਸਤ ਦੇ ਲੀਏ ਸਰਕਾਰ ਚੱਲੇ
ਲੈ ਕੇ ਫੌਜਾਂ ਦੇ ਜਥੇ ਅਨੰਦਪੁਰ ਨੂੰ ਪੁਲਸ ਫੌਜ ਦੇ ਸਿਪਾਹ ਸਲਾਰ ਚੱਲੇ
ਪਹੁੰਚੇ ਮੇਲੇ ਤੇ ਗੁਰੂ ਹਰਨਾਮ ਸਿੰਘਾ ਰੋਪੜ ਪਿੰਡਾਂ ਨੂੰ ਬਖਸ਼ ਦੀਦਾਰ ਚੱਲੇ

### ਅੰਗ੍ਰੇਜ ਅਫਸਰਾਂ ਦੀ ਸਤਿਗੁਰਾਂ ਨਾਲ ਮੁਲਾਕਾਤ

ਅਫਸਰ ਲੋਕ ਸਤਿਗੁਰਾਂ ਨੰ ਕਹਿਣ ਲੱਗੇ ਬਾਬਾ ਸਾਹਬ ਜੀ ਕਹਾਂ ਸਮਾਨ ਥੋਡਾ
ਕਿਥੇ ਹੈਨ ਸ਼ਸਤ੍ਰ ਜੰਗੀ ਸਾਜ ਕਿਥੇ ਕਿਧਰ ਜਥਾ ਜੰਗੀ ਬਲਵਾਨ ਥੋਡਾ
ਸਾਨੂੰ ਸਦਯਾ ਸਭ ਪੁਜਾਰੀਆਂ ਨੇ ਸਾਰਾ ਦਸ ਸਾਨੂੰ ਦਾਸਤਾਨ ਥੋਡਾ
ਕਬਜ਼ਾ ਤੁਸੀਂ ਕਰਨਾ ਚੌਂਹਦੇ ਕਿਲੇ ਉਤੇ ਲੈਣਾ ਚਾਹੁੰਦੇ ਅਸੀਂ ਬਜ਼ਾਨ ਥੋਡਾ
ਗੁਰਾਂ ਹੱਸਕੇ ਮੁਖ ਥੋਂ ਬਚਨ ਕੀਤਾ ਗਲਤ ਕੁਲ ਦਾ ਕੁਲ ਫੁਰਮਾਨ ਥੋਡਾ
ਦਿਤੀ ਗਲਤ ਰਪੋਟ ਪੁਜਾਰੀਆਂ ਨੇ ਐਵੇਂ ਮੁਫਤ ਮੈਂ ਕੀਆ ਨੁਕਸਾਨ ਥੋਡਾ
ਸੰਤ ਖਾਲਸਾ ਦੇਵਤੇ ਰੂਪ ਸਾਰੇ ਮਤ ਵੈਸ਼ਨੋ ਦਾ ਬ੍ਰਹਮ ਗਜ਼ਾਨ ਸਾਡਾ
ਸਸਤ੍ਰ ਇਕ ਨਾ ਹੈ ਕੋਲ ਕਿਸੇ ਦੇ ਭੀ ਦੇਖ ਲਵੋ ਕੱਲਾ ਕੱਲਾ ਜੁਆਨ ਸਾਡਾ
ਕੀੜੀ ਮਾਰਨਾ ਤਕ ਹੈ ਪਾਪ ਸਾਨੂੰ ਸੰਤ ਖਾਲਸਾ ਹੈ ਦਇਆਵਾਨ ਸਾਡਾ
ਸਾਡੀ ਨਹੀਂ ਤਾਲੀਮ ਤਸ਼ੱਦਤਾਂ ਦੀ ਸ਼ਾਂਤਮਈ ਦਾ ਹਈ ਐਲਾਨ ਸਾਡਾ
ਕਬਜ਼ੇ ਕਰਨੇ ਕੀ ਦਿਤੇ ਨੇ ਛੱਡ ਕਬਜ਼ੇ ਦੁਨੀਆਂ ਆਵਨਾ ਵਾਂਗ ਮਹਿਮਾਨ ਸਾਡਾ
ਮਾਨਸ ਜਨਮ ਨਾ ਫਰਜ਼ ਤਸ਼ੱਦਤਾਂ ਦਾ ਫ਼ਰਜ਼ ਇਕ ਹੈ ਭਗਤ ਭਗਵਾਨ ਸਾਡਾ
ਸ਼ਸਤ੍ਰ ਛਡ ਦਿਤੇ ਸੰਤ ਖਾਲਸੇ ਨੇ ਸ਼ਸਤ੍ਰ ਚਲਦਾ ਹੈ ਨਾਮਬਾਨ ਸਾਡਾ
ਮਾਲਾ ਤੋਪ ਹੈ ਸਾਡੀ ਹਰਨਾਮ ਸਿੰਘਾ ਜਿਸਦਾ ਉਕਦਾ ਨਹੀਂ ਨਿਸ਼ਾਨ ਸਾਡਾ

### ਅੰਗ੍ਰੇਜ਼ ਅਫਸਰਾਂ ਦਾ ਸਤਿਗੁਰਾਂ ਪੁਰ ਭਰੋਸਾ ਹੋਣਾ

ਖੁਸ਼ੀ ਬਹੁਤ ਹੋਇਆ ਡਿਪਟੀ ਸਾਹਬ ਮਿਲਕੇ ਝੂਠੇ ਸਮਝ ਮਹੰਤ ਪੁਜਾਰੀਆਂ ਨੂੰ
ਨਿਮਸ਼ਕਾਰ ਕੀਤੀ ਸਚੇ ਸਾਹਿਬਾਂ ਨੂੰ ਲਾਨਤ ਪਾਈ ਤਮਾਮ ਹੰਕਾਰੀਆਂ ਨੂੰ
ਨਿਸਚਾ ਅਫਸਰਾਂ ਨੂੰ ਹੋਇਆ ਸਤਿਗੁਰਾਂ ਤੇ ਮੁੜ ਗਏ ਲੈਕੇ ਫੌਜਾਂ ਸਾਰੀਆਂ ਨੂੰ
ਪੂਰਾ ਹੋਇਆ ਯਕੀਨ ਹਰਨਾਮ ਸਿੰਘਾ ਨਿੰਦਕ ਲੋਕ ਝੂਠੇ ਖਾਂਦੇ ਖਾਰੀਆਂ ਨੂੰ

ਨਾਮਧਾਰੀਆਂ ਦੇ ਅਨੰਦਪੁਰ ਮੇਂ ਜਗ੍ਹਾ ਜਗ੍ਹਾ ਦੀਵਾਨ

ਖੁੱਲ੍ਹੇ ਕਿਲੇ ਅੰਦਰ ਨਾਮਧਾਰੀਆਂ ਦੇ ਜਗਾ ੨ ਤੇ ਕਈ ਦੀਵਾਨ ਹੋਏ
ਸੁਣੀ ਫੇਰ ਨਾ ਕਿਸੇ ਪੁਜਾਰੀਆਂ ਦੀ ਅਫਸਰ ਲੋਕ ਸਾਰੇ ਮੇਹਰਬਾਨ ਹੋਏ
ਬਹੁਤ ਖੁਸ਼ੀ ਹੋਏ ਸਤਿਗੁਰ ਏਸ ਵਾਰੀ ਨਿੰਦਕ ਲੋਕ ਪਾਪੀ ਪਰੇਸ਼ਾਨ ਹੋਏ
ਪਿਛੋਂ ਹੋਈ ਲੜਾਈ ਹਰਨਾਮ ਸਿੰਘਾ ਸਤਿਗੁਰ ਭੈਣੀ ਨੂੰ ਜਦੋਂ ਰਵਾਨ ਹੋਏ

ਗ੍ਰੰਥ ਕਰਤਾ ਦੇ ਪਿਤਾ ਸੁਧ ਸਿੰਘ ਦੀ ਬਹਾਦਰੀ

ਸਾਏਬਾਨ ਤੰਬੂ ਕਠੇ ਕਰਨ ਖਾਤ੍ਰ ਦੋ ਕੁ ਰੈਹ ਗਏ ਸੀ ਕਾਰਦਾਰ ਪਿਛੋਂ
ਝੋਲੀ ਚੁਕ ਮਹੰਤ ਪੁਜਾਰੀਆਂ ਨੇ ਕੂਕੇ ਪੰਥ ਪਰ ਕੀਆ ਤਕਰਾਰ ਪਿਛੋਂ
ਨਿੰਦਯਾ ਗੁਰਾਂ ਦੀ ਪਿਤਾ ਨਾ ਝਲਦੇ ਥੇ ਮਰਨ ਮਾਰਨੇ ਨੂੰ ਹੋਏ ਤਯਾਰ ਪਿਛੋਂ
ਡਾਗਾਂ ਸੋਟੇ ਬਰਸਾਏ ਪੁਜਾਰੀਆਂ ਨੇ ਰਿਹਾ ਰੋਕਦਾ ਸੁਧ ਸਿੰਘ ਵਾਰ ਪਿਛੋਂ
ਸੁਧ ਸਿੰਘ ਥਾ ਗਤਕੇ ਬਾਜ ਭਾਰਾ ਕੁਦਦਾ ਮ੍ਰਿਗ ਵਾਂਗੂ ਲਾਠੀਮਾਰ ਪਿਛੋਂ
ਜਦੋਂ ਲੜ ਰਿਹਾ ਸੀ ਕੱਲਾ ਬਲੀ ਜੋਧਾ ਕਾਨ ਸਿੰਘ ਆਗਯਾ ਸਰਦਾਰ ਪਿਛੋਂ
ਪਿਠਾ ਜੋੜ ਲਈਆਂ ਦੋਨੋਂ ਜੋਧਿਆਂ ਨੇ ਬਿਜਲੀ ਵਾਂਗ ਘੁਮਦੇ ਲਗਾਤਾਰ ਪਿਛੋਂ
ਹਡ ਭੰਨ ਦਿਤੇ ਮਾਰ ਮਾਰ ਡਾਗਾਂ ਹੋਇਆ ਬਹੁਤ ਭਾਰੀ ਘਲੂਘਾਰ ਪਿਛੋਂ
ਫਟੜ ਤੀਹ ਕੁ ਪੁਜਾਰੀ ਮਹੰਤ ਹੋ ਗਏ ਭਜ ਗਈ ਸੀ ਗਾੜ੍ਹਮੀ ਧਾਰ ਪਿਛੋਂ
ਕੁਝ ਨਾ ਹਾਕਮਾ ਕਿਹਾ ਹਰਨਾਮ ਸਿੰਘਾ ਕੀਤਾ ਬੜਾ ਇਨਸਾਫ ਸਰਕਾਰ ਪਿਛੋਂ

ਗ੍ਰੰਥ ਕਰਤਾ ਦੇ ਪਿਤਾ ਸੁਧ ਸਿੰਘ ਦਾ ਰੈਹਮ

ਇਕ ਰੋਜ ਸਾਡੇ ਪਿਤਾ ਸੁਧ ਸਿੰਘ ਜੀ ਕਰਦੇ ਸੜਕ ਦੇ ਕੂਏ ਇਸਨਾਨ ਸੀਗੇ
ਮਾਛੂਵਾੜਯਾਂ ਦੇ ਬੁਚੜ ਖਾਨਿਆਂ ਨੂੰ ਗਊਆਂ ਲਈ ਜਾਂਦੇ ਮੁਸਲਮਾਨ ਸੀਗੇ
ਗਊਆਂ ਮਾੜੀਆਂ ਭੁਖੀਆਂ ਪਿਆਸੀਆਂ ਦੇ ਡੰਡੇ ਮਾਰਦੇ ਨੀਚ ਸ਼ੈਤਾਨ ਸੀਗੇ
ਆਗਿਆ ਗਊਆਂ ਦਾ ਤ੍ਰਸ ਹਰਨਾਮਸਿੰਘਾ ਕੱਖਪਾਣੀ ਪਿਔਣਦੇ ਧਿਆਨ ਸੀਗੇ

ਸੁਧ ਸਿੰਘ ਨੇ ਬੁਚੜਾਂ ਤੋਂ ਗਊਆਂ ਖੋਹ ਲੈਣੀਆਂ ਅਤੇ ਸਤਿਗੁਰਾਂ ਨੇ ਕਰਾਮਾਤ ਦਿਖੌਣੀ

ਮੈਥੋਂ ਮੁਲ ਲੈ ਲੌ ਗਊਆਂ ਛੱਡ ਦੇਵੋ ਕਿਹਾ ਪਿਤਾ ਜੀ ਨੇ ਕਈ ਵਾਰ ਓਥੇ
ਪਾਣੀ ਪਿਔਣ ਖਾਤਰ ਗਊਆਂ ਲੈਣ ਖਾਤ੍ਰ ਹੋ ਰਿਹਾ ਥਾ ਅਜਾਂ ਤਕਰਾਰ ਓਥੇ
ਕਿਸੇ ਦਸਯਾ ਆਣਕੇ ਬੁਚੜਾਂ ਨੂੰ ਕੂਕੇ ਆਉਂਦੇ ਲਈ ਤਲਵਾਰ ਓਥੇ
ਬੁਚੜ ਕਤਲ ਕਰ ਆਏ ਨੇ ਕੋਟਲੇ ਦੇ ਥੋਨੂੰ ਦੇਣਗੇ ਝਟ ਹੀ ਮਾਰ. ਓਥੇ

ਭੱਜ ਗਏ ਬੁਚੜ ਗਊਆਂ ਛੱਡ ਕਰਕੇ ਡਰ ਮੌਤ ਦਾ ਲਿਆ ਸੀ ਧਾਰ ਓਥੇ
ਬੁਚੜ ਮਾਰ ਦਿਤੇ ਗਊਆਂ ਖੋਹ ਲਈਆਂ ਠਾਣੇ ਕਹਿਣ ਜਾ ਕੇ ਨੰਬਰਦਾਰ ਓਥੇ
ਸੁਧ ਸਿੰਘ ਨੇ ਭੀ ਤੁਰਤ ਪੌਂਚ ਠਾਣੇ ਦਿਤੇ ਬਿਆਨ ਸਮਾਰ ਸਮਾਰ ਓਥੇ
ਮੁਲ ਲੈ ਲਈਆਂ ਗਊਆਂ ਬੁਚੜਾਂ ਤੋਂ ਦਾਮ ਕੁਲ ਹੀ ਦਿਤੇ ਮੈਂ ਤਾਰ ਓਥੇ
ਠਾਣੇਦਾਰ ਕੈਹਦਾ ਹੈ ਰਸੀਤ ਕਿਥੇ ਅਗੋਂ ਬੋਲਿਆ ਇਕ ਸਰਦਾਰ ਓਥੇ
ਲੈ ਰਸੀਤ ਗੂੰਠੇ ਮੋਹਰਾਂ ਲਗੀਆਂ ਨੇ ਝੂਠੇ ਹੈਨ ਤੇਰੇ ਨੰਬਰਦਾਰ ਓਥੇ
ਗਊਆਂ ਮੁਲ ਲਈਆਂ ਦੇਕੇ ਕੁਲ ਦਮੜੇ ਬੁਚੜ ਘਰਾਂ ਨੂੰ ਗਏ ਸਿਧਾਰ ਓਥੇ
ਜੇਹੜੇ ਥੇ ਸ਼ਕੈਤੀ ਮੋਹਰਾਂ ਉਨਾਂ ਦੀਆਂ ਹੀ ਗੂਠੇ ਰਸੀਤ ਦੀਏ ਦਿਖਾਰ ਓਥੇ
ਰਸੀਤ ਦੇਣ ਵਾਲੇ ਸਤਿਗੁਰ ਆਪ ਹੀ ਥੇ ਲਜਿਆ ਸਿਖ ਦੀ ਰਖਨੇਹਾਰ ਓਥੇ
ਸਤਿਗੁਰ ਗੁਪਤ ਹੋ ਗਏ ਹਰਨਾਮ ਸਿੰਘਾ ਕੂਕੇ ਸਿਖ ਕਰਦੇ ਜੈ ਜੈ ਕਾਰ ਓਥੇ

ੴ ਸਤਿਗੁਰ ਪ੍ਰਸਾਦਿ ॥

# ਪ੍ਰਸੰਗ ਭਾਈ ਰਾਇ ਸਿੰਘ

ਸ੍ਰੀ ਸਤਿਗੁਰੂ ਰਾਮ ਸਿੰਘ ਜੀ ਦੇ ਬਚਨ

ਇਕ ਰੋਜ ਦੀਵਾਨ ਦੇ ਵਿਚ ਬੈਹ ਕੇ ਬਚਨ ਉਚਰਦੇ ਦੀਨ ਦਿਆਲ ਕੋਈ
ਰੈਹਤ ਬੈਹਤ ਦਸਮੇਸ਼ ਦੀ ਪੁਛਣੇ ਨੂੰ ਸਾਡੇ ਚਿਤ ਅੰਦਰ ਆਯਾ ਖਿਆਲ ਕੋਈ
ਰੈਹਤ ਪੁਛ ਆਵੇ ਅਬਚਲ ਨਗਰ ਜਾਕੇ ਸਿੰਘ ਕਸ਼ਟ ਸਰੀਰਾਂ ਤੇ ਝਾਲ ਕੋਈ
ਏਸ ਕੰਮ ਦੇ ਲੀਏ ਹਰਨਾਮ ਸਿੰਘਾ ਨਿਤਰ ਪਵੇ ਖਾਂ ਗੁਰੂ ਦਾ ਲਾਲ ਕੋਈ

ਭਾਈ ਰਾਇ ਸਿੰਘ ਜੀ

ਰਾਇ ਸਿੰਘ ਨਾਮੇ ਇਕ ਸਿਖ ਸਿਦਕੀ ਹਥ ਜੋੜ ਪਲੂ ਗਲੇ ਪਾਇ ਕਰਕੇ
ਵਿਚ ਭਰੇ ਦੀਵਾਨ ਦੇ ਖੜਾ ਹੋ ਗਿਆ ਸਤਿ ਸ੍ਰੀ ਅਕਾਲ ਬੁਲਾਇ ਕਰਕੇ
ਕੱਲਾ ਜਾਊ ਨਦੇੜ ਨੂੰ ਰੈਹਤ ਪੁਛਣ ਸਾਰੀ ਰੀਤ ਮ੍ਰਯਾਦ ਲਿਖਵਾਇ ਕਰਕੇ
ਛੇਤੀ ਆਂਊਗਾ ਮੁੜ ਹਰਨਾਮ ਸਿੰਘਾ ਤੇਰੇ ਚਰਨਾਂ ਦੀ ਓਟ ਰਖਵਾਇ ਕਰਕੇ

ਸਤਿਗੁਰਾਂ ਨੇ ਰਾਇ ਸਿੰਘ ਨੂੰ ਥਾਪੀ ਦੇਕੇ ਵਰ ਦੇਣੇ

ਸਚੇ ਪਾਤਸ਼ਾਹ ਨੇ ਰਾਇ ਸਿੰਘ ਜੀ ਨੂੰ ਦਿਤੀ ਥਾਪਨਾ ਪ੍ਰੇਮ ਦੇ ਨਾਲ ਜਦੋਂ
ਨਾਮਦਾਨ ਸ਼ਕਤੀ ਭਗਤੀ ਬਖਸ਼ ਦਿਤੀ ਬ੍ਰਹਮ ਗਿਆਨ ਦਿਤਾ ਰਿਦੇ ਡਾਲ ਜਦੋਂ
ਅਰਥ ਬੋਧ ਗਿਆਨੀ ਕੀਤਾ ਸਤਿਗੁਰਾਂ ਨੇ ਖੁਸ਼ੀ ਹੋ ਗਏ ਦੀਨ ਦਿਆਲ ਜਦੋਂ
ਦਿਤੀ ਕੱਟ ਚੁਰਾਸੀ ਹਰਨਾਮ ਸਿੰਘਾ ਲੱਗੇ ਦੇਣ ਉਪਦੇਸ਼ ਬਿਠਾਲ ਜਦੋਂ

ਸਤਿਗੁਰਾਂ ਨੇ ਰਾਇ ਸਿੰਘ ਨੂੰ ਕੌਮੀ ਸਿਖ੍ਯਾ ਦੇਣੀ

ਪੰਜ ਕੱਕੇ ਦੀ ਰੈਹਤ ਮਰਯਾਦ ਰਖੋ ਬਾਣੀ ਪੜ੍ਹੇ ਬਿਨ ਖਾਣਾ ਦਰਕਾਰ ਨਾਹੀ
ਸੁਚ ਸੋਧਦੇ ਨਾਲ ਪ੍ਰਸਾਦਿ ਛਕਣਾ ਕੁਠਾ ਖਾਵਣਾ ਕਦੇ ਸਕਾਰ ਨਾਹੀ
ਮਣੋ ਤਨੋ ਪਾਲੋ ਪ੍ਰੇਮ ਖਾਲਸੇ ਤੇ ਕਰਨਾ ਨਾਲ ਕੁਸੰਗੀਆਂ ਪਿਆਰ ਨਾਹੀ
ਸੂਟ ਬੂਟ ਕਾਲਰ ਟਾਈ ਪੈਹਨਣੀ ਨਾ ਰੰਗੀ ਬੰਨਣੀ ਸੀਸ ਦਸਤਾਰ ਨਾਹੀ
ਭਵਾਂ ਮੇਜਰ ਸੂਬੇਦਾਰੀ ਮਿਲੇ ਕਿਧਰੇ ਕਰਨੀ ਨੌਕਰੀ ਵਿਚ ਸਰਕਾਰ ਨਾਹੀ

ਤਿੰਨਾਂ ਲੋਕਾਂ ਦੀ ਮਿਲੇ ਜੋ ਬਾਦਸ਼ਾਹੀ ਮਜ਼ਬ ਲੋਭ ਮੈਂ ਦੇਣਾ ਬਿਸਾਰ ਨਾਹੀ
ਕਾਮ ਕ੍ਰੋਧ ਤੇ ਲੋਭ ਮੋਹ ਤਿਆਗ ਸਾਰੇ ਕਰਨਾ ਕਦੇ ਭੀ ਮੂਲ ਹੰਕਾਰ ਨਾਹੀ
ਵੇਸਵਾ ਮਿਤ੍ਰ ਦੇ ਵਾਙੂ ਹਰਨਾਮ ਸਿੰਘਾ, ਸਿੰਘ ਨਾਰਾਂ ਪਾਸੋਂ ਖਾਵੇ ਹਾਰ ਨਾਹੀ

ਕਵੀਸ਼ਰ ਵਲੋਂ

ਓਸ ਵਕਤ ਦੇ ਵਿਚ ਪ੍ਰਦੇਸ ਜਾਣਾ ਕੋਈ ਨਹੀਂ ਸੁਖੱਲੀੜੀ ਕਾਰ ਸੀ ਜੀ
ਓਸ ਵਕਤ ਨਾ ਤਾਂ ਦੱਖਣ ਰੇਲ ਹੀ ਥੀ ਕਿਤੇ ਨਹੀਂ ਚਲਦੀ ਮੋਟ੍ਰਕਾਰ ਸੀ ਜੀ
ਪਕੇ ਥਾਈ ਕਿਤੇ ਕਿਤੇ ਗਡੇ ਯੱਕੇ ਚਲਦੇ ਥੇ ਕਿਤੇ ਚਲਦੇ ਸ਼ੁਤ੍ਰ ਸਵਾਰ ਸੀ ਜੀ
ਭੈਣੀ ਸਾਹਬੋ ਨਦੇੜ ਹਰਨਾਮ ਸਿੰਘਾ ਮੀਲ ਦੋਕਸੈ ਘੱਟ ਹਜ਼ਾਰ ਸੀ ਜੀ

ਰਾਇ ਸਿੰਘ ਜੀ ਨੇ ਸ੍ਰੀ ਹਜ਼ੂਰ ਸਾਹਬ ਨੂੰ ਚਾਲੇ ਪੌਣੇ

ਕਮਰਕਸਾ ਕੀਤਾ ਰਾਇ ਸਿੰਘ ਜੀ ਨੇ ਗਡਵਾ ਡੋਰੀ ਤੇ ਟਾਕੂਆ ਲਾਇ ਕਰਕੇ
ਨਿਤਨੇਮ ਪੁਸਤਕ ਲਾਏ ਗਾਤਰੇ ਮੈਂ ਝੋਲਾ ਝੋਲੀ ਦੋਨੀ ਪਾਸੀ ਪਾਇ ਕਰਕੇ
ਗਠੜੀ ਬਿਸਤ੍ਰਾ ਲੋੜ ਅਨੁਸਾਰ ਲੈ ਕੇ ਸਾਰਾ ਪਿਠ ਤੇ ਬੋਝ ਉਠਾਇ ਕਰਕੇ
ਚਲਿਆ ਸਿੰਘ ਪ੍ਰਦੇਸ ਹਰਨਾਮ ਸਿੰਘਾ ਸਤਿ ਸ੍ਰੀ ਅਕਾਲ ਬੁਲਾਇ ਕਰਕੇ

ਰਾਇ ਸਿੰਘ ਦਾ ਸਫਰ

ਮਜਲੋ ਮਜਲ ਕਰਦਾ ਸਿੰਘ ਬੀਰ ਬਾਂਕਾ ਲੰਘ ਗਿਆ ਯੂਪੀ ਸੀਪੀ ਦੇਸ ਜਦੋਂ
ਖੰਡੂ ਪ੍ਰਸਤ ਬਿਦਯਾ ਚੱਲ ਟੱਪ ਕਰਕੇ ਧਾਰ ਸਾਧੂਆਂ ਦਾ ਲਿਆ ਭੇਸ ਜਦੋਂ
ਬੜਾ ਦੁਖ ਹੋਇਆ ਭੈੜੇ ਰਸਤਿਆਂ ਦਾ ਪੈਂਦਾ ਰਿਹਾ ਥਾ ਸਫਰ ਹਮੇਸ਼ ਜਦੋਂ
ਪੈਦਲ ਚਲਣਾ ਰੋਜ ਹਰਨਾਮ ਸਿੰਘਾ ਲੰਮੇ ਸਫਰ ਦਾ ਬਹੁਤ ਕਲੇਸ਼ ਜਦੋਂ

ਮਹਾਂ ਘੋਰ ਜੰਗਲ ਦਾ ਜ਼ਿਕਰ

ਦੋਨੋਂ ਸੂਬਿਆਂ ਦੇ ਲਾਕੇ ਜਹਾਂ ਮਿਲਦੇ ਏਹ ਮਸ਼ਹੂਰ ਜੰਗਲ ਹਿੰਦੁਸਤਾਨ ਸਾਰੇ
ਕੋਈ ਪਿੰਡ ਨਾ ਸ਼ੈਹਰ ਅਬਾਦ ਏਥੇ ਖੜਾ ਲਾਲ ਚੰਦਨ ਸਾਗਬਾਨ ਸਾਰੇ
ਸ਼ਾਂ ਸ਼ਾਂ ਜੰਗਲ ਰੋਹੀ ਗੂੰਜਦੀ ਥੀ ਸੈਆਂ ਮੀਲਾਂ ਅੰਦਰ ਬੀਆਬਾਨ ਸਾਰੇ
ਬੁਕਦੇ ਸ਼ੇਰ ਉਣੇਟ ਗੁਲਦਾਰ ਚਿੰਤੇ ਚੀਖਾਂ ਮਾਰਦੇ ਰੋਝ ਮੈਦਾਨ ਸਾਰੇ
ਸਿਖਾਹ ਗੋਸ ਤੇ ਤ੍ਰਕ ਕਕੜੈਲ ਬਿੱਲੇ ਗੈਂਡੇ ਰਿਛ ਤੇ ਫੀਲ ਗਰਜਾਨ ਸਾਰੇ
ਝਾਖ ਚਿੰਤਲਾ ਘੋਲ ਜਨੌਰ ਪੈੜੇ ਊਧ ਬਕਰੇ ਸ਼ੋਰ ਮਚਾਨ ਸਾਰੇ
ਸਾਂਭਰ ਮਹੇ ਲਕੜਸਿੰਗੇ ਚਮੜਸਿੰਗੇ ਲਗੜ ਬਗੜ ਬਿਜੂੰ ਫੇਰੇ ਪਾਨ ਸਾਰੇ

ਛਪਰ ਟਪਰੀ ਬਿਨਾ ਹਰਨਾਮ ਸਿੰਘਾ ਕਿਤੇ ਦਿਸਦੇ ਨਹੀਂ ਮਕਾਨ ਸਾਰੇ

### ਰਾਇ ਸਿੰਘ ਨੂੰ ਰਸਤੇ ਵਿਚ ਇਕ ਰਾਹੀ ਨੇ ਮਿਲਣਾ

ਰਾਇ ਸਿੰਘ ਜੀ ਨੂੰ ਰਾਹੀ ਇਕ ਮਿਲਜ਼ਾ ਬੜਾ ਚੁਸਤ ਚਲਾਕ ਹੁਸ਼ਜਾਰ ਭਾਈ
ਦੋ ਕੁ ਰੋਜ ਰਸਤੇ ਵਿਚ ਗਿਆਨ ਚਰਚਾ ਹੁੰਦੀ ਦੋਨਾਂ ਦੇ ਰਹੀ ਬਿਚਾਰ ਭਾਈ
ਸੁਰ ਨਹੀਂ ਮਿਲਜ਼ਾ ਦੋਨਾਂ ਰਾਹੀਆਂ ਦਾ ਹੁੰਦੀ ਮਜ਼ਬ ਪਰ ਰਹੀ ਤਕਰਾਰ ਭਾਈ
ਮਹਾਂ ਘੋਰ ਜੰਗਲ ਵਿਚ ਰਾਤ ਪੈ ਗਈ ਓਥੇ ਸੌਣ ਦੀ ਹੋਈ ਬਿਚਾਰ ਭਾਈ
ਰਾਹੀਂ ਕਹੇ ਏਸੇ ਜਗਾ ਠੈਹਰਨਾ ਹੈ ਸਿੰਘ ਠੈਹਰਨੇ ਨੂੰ ਨਾ ਸੀ ਤਿਆਰ ਭਾਈ
ਰਾਇ ਸਿੰਘ ਕੈਹੰਦਾ ਥੋੜੀ ਦੂਰ ਚੌਕੀ ਓਥੇ ਲਵਾਂਗੇ ਰਾਤ ਗੁਜਾਰ ਭਾਈ
ਸਿੰਘ ਕਹੇ ਏਥੇ ਖਤਰਾ ਸ਼ੇਰ ਦਾ ਹੈ ਐਵੇਂ ਮਰਾਂਗੇ ਕਸ਼ਟ ਸਹਾਰ ਭਾਈ
ਰਾਹੀਂ ਕਹੇ ਤੈਨੂੰ ਸ਼ੇਰ ਨਹੀਂ ਖਾਂਦਾ ਕਿਉਂ ਤੂੰ ਬਣੇ ਗਿਦੜ ਡਰ ਧਾਰ ਭਾਈ
ਹਿੰਦੂ ਰਾਹੀਂ ਨੇ ਬਹੁਤ ਮਜਾਕ ਕੀਤਾ ਠਿਠ ਕਰੇ ਰਾਹੀ ਬਾਤਾ ਮਾਰ ਭਾਈ
ਹੋਕੇ ਬਹੁਤ ਮਜਬੂਰ ਹਰਨਾਮ ਸਿੰਘਾ, ਸਿੰਘ ਠੈਹਰਜ਼ਾ ਸੀ ਆਖਰਕਾਰ ਭਾਈ

### ਰਾਹੀਂ ਨੂੰ ਸ਼ੇਰ ਨੇ ਮਾਰ ਦੇਣਾ

ਹਿੰਦੂ ਰਾਹੀ ਤੋਂ ਥੋੜੀ ਹੀ ਦੂਰ ਜਾ ਕੇ ਆਸਣ ਸਿੰਘ ਨੇ ਲਿਆ ਬਿਛਾਇ ਓਥੇ
ਗੋਲੀ ਖਾਧੀ ਹੋਈ ਜਖਮੀ ਸ਼ੇਰ ਭਾਰਾ ਰਾਹੀਂ ਪਾਸ ਨਿਕਲਿਆ ਆਇ ਓਥੇ
ਝੱਟ ਪੱਟ ਰਾਹੀ ਚਕਨਾ ਚੂਰ ਕੀਤਾ ਇਕੋ ਗਜਬ ਦੀ ਝਪਟ ਚਲਾਇ ਓਥੇ
ਦੇਖ ਸ਼ੇਰ ਨੂੰ ਤੁਰਤ ਹਰਨਾਮ ਸਿੰਘਾ ਲਿਆ ਸਿੰਘ ਨੇ ਗੁਰੂ ਧਿਆਇ ਓਥੇ

### ਰਾਏ ਸਿੰਘ ਨੇ ਔਖੇ ਵੇਲੇ ਸਤਿਗੁਰੂ ਰਾਮ ਸਿੰਘ ਜੀ ਨੂੰ ਧਿਔਣਾ

ਸਚੇ ਪਾਤਸ਼ਾਹ ਸਤਿਗੁਰੂ ਰਾਮ ਸਿੰਘ ਜੀ ਅੱਜ ਹੋਵਣਾ ਸਾਡਾ ਸਹਾਈ ਤੈਨੇ
ਜੁਗ ਜੁਗ ਲਾਜ ਰਖੇ ਭਗਤ ਸੇਵਕਾਂ ਦੀ ਨਾਮਦੇਵ ਦੀ ਗਊ ਜਵਾਈ ਤੈਨੇ
ਗੱਜ ਹਾਥੀ ਦੀ ਭੀ ਤੈਨੇ ਅਰਜ ਸੁਣਕੇ ਤੰਦੂਏ ਪਾਸ ਤੇ ਜਾਨਬਚਾਈ ਤੈਨੇ
ਡੁਬਦੀ ਹੋਈ ਕਿਸਤੀ ਗੈਰ ਸਾਗਰਾਂ ਮੈਂ ਮਖਨ ਸ਼ਾਹ ਦੀ ਬੇੜੀ ਤਰਾਈ ਤੈਨੇ
ਬਣਕੇ ਸੰਤਰੀ ਰਾਤ ਭਰ ਦੁਖ ਸੈਹ ਕੇ ਜੋਗਾ ਸਿੰਘ ਦੀ ਸਿਖੀ ਰਖਾਈ ਤੈਨੇ
ਅਰਜ ਮੰਨ ਮਹਾਰਾਜ ਰਣਜੀਤ ਸਿੰਘ ਦੀ ਅਟੱਕ ਬੰਨਕੇ ਖੜੀ ਕਰਾਈ ਤੈਨੇ
ਜੇਹੜਾ ਮਹਾਂ ਪਾਪੀ ਸਾਰੀ ਉਮਰ ਦਾ ਥਾ ਸਧਨਾ ਤਾਰਿਆ ਦੇਖ ਕਸਾਈ ਤੈਨੇ
ਹੁਣ ਤੂੰ ਰਖ ਲੈ ਲਾਜ ਹਰਨਾਮ ਸਿੰਘ ਦੀ ਜੀਨੂੰ ਤੁਰਦਜ਼ਾ ਥਾਪੀ ਲਗਾਈ ਤੈਨੇ



ਭਾਈ ਰਾਇ ਸਿੰਘ ਨੂੰ ਸਤਿਗੁਰ ਸ਼ੇਰ ਤੋਂ ਬਚਾ ਰਹੇ ਹਨ

### ਸਤਿਗੁਰੂ ਰਾਮ ਸਿੰਘ ਜੀ ਦੀ ਜਾਹਰੀ ਕਰਾਮਾਤ ਰਾਇ ਸਿੰਘ ਨੂੰ ਸ਼ੇਰ ਤੋਂ ਬਚੌਣਾ

ਅਧੀ ਰਾਤ ਵੇਲੇ ਜਾਣੀ ਜਾਣ ਸਤਿਗੁਰ ਉਠੇ ਪਲੰਘ ਉਤੋਂ ਇਕੋ ਵਾਰ ਜਲਦੀ
ਦੇਖ ਲਿਆ ਜੰਗਲ ਅੰਤਰਯਾਮਤਾਂ ਸੇ ਪਿਛੋਂ ਛੱਟੀ ਜਮੀਨ ਤੇ ਮਾਰ ਜਲਦੀ
ਧਰਤੀ ਖਿਚ ਕਮਾਨ ਦੇ ਵਾਂਙ ਦਿਤੀ ਮੂੰਹੋਂ ਆਖ ਕਰਤਾਰ ਕਰਤਾਰ ਜਲਦੀ
ਕਾੜ ਕਾੜ ਹੋਈ ਝੁਕੀ ਧਰਤ ਆਕੇ ਸਤਿਗੁਰ ਘੋੜੀ ਤੇ ਹੋਏ ਅਸਵਾਰ ਜਲਦੀ
ਨੇੜੇ ਫੰਦ ਹੋ ਗਜਾ ਕੁੱਬਾ ਦੇਸ਼ ਕੀਤਾ ਚੂਨੀ ਝੁਕ ਗਿਆ ਮੁਲਕ ਬਿਹਾਰ ਜਲਦੀ
ਚੀਨੀ ਘੋੜੀ ਲੈਕੇ ਸਤਿਗੁਰ ਖੜੇ ਹੋਗਏ ਰਾਇ ਸਿੰਘ ਤੇ ਸ਼ੇਰ ਬਿਚਾਰ ਜਲਦੀ
ਠੰਡਾ ਸ਼ੇਰ ਕੀਤਾ ਸ਼ਕਤੀ ਨਾਲ ਪੈਹਲਾਂ ਫੇਰ ਸਿੰਘ ਨੂੰ ਦੇਣਾ ਦੀਦਾਰ ਜਲਦੀ
ਰਾਜੀ ਖੁਸ਼ੀ ਪੁਛੀ ਫੇਰ ਰਾਏ ਜੀ ਦੀ ਖੁਸ਼ੀ ਸਿੰਘ ਕੀਤਾ ਨਿਗਾ ਮਾਰ ਜਲਦੀ
ਸਤਿਗੁਰ ਆਣ ਸੁਤੇ ਆਪਣੇ ਪਲੰਘ ਉਤੇ ਧਰਤੀ ਦਿਤੀ ਵਛਾਇ ਸਮਾਰ ਜਲਦੀ
ਸਚਾ ਰੱਬ ਕਰਤਾਰ ਹਰਨਾਮ ਸਿੰਘਾ ਖੇਡ ਗਿਆ ਇਹ ਖੇਡ ਸੰਸਾਰ ਜਲਦੀ

### ਕਰਾਮਾਤਾਂ ਦੇ ਖੇਡ ਕਵੀਸ਼ਰ

ਕਿਥੇ ਦੇਸ਼ ਦਖਨ ਕਿਥੇ ਭੈਣੀ ਸਾਹਬ ਖਿਆਲ ਮਾਰੋ ਖਾਂ ਰਖਕੇ ਧਿਆਨ ਵਡੇ
ਕਿਥੇ ਦੇਸ਼ ਪੰਜਾਬ ਹੈ ਲੁਧਿਆਣਾਗੋਲ ਕੁੰਡੇ ਦੇ ਕਿਥੇ ਮੈਦਾਨ ਵੱਡੇ
ਮਹਾਂ ਘੋਰ ਜੰਗਲ ਭੈਣੀ ਸਾਹਬ ਬਣ ਗਜਾ ਮੁਲਕ ਖਿਚ ਕੇ ਵਾਂਙ ਕਮਾਨ ਵੱਡੇ
ਪੂਰਨ ਪੁਰਖ ਅਕਾਲ ਹਰਨਾਮ ਸਿੰਘਾ ਰਾਮ ਸਿੰਘ ਸਤਿਗੁਰ ਕਲਾਵਾਨ ਵੱਡੇ

### ਕਵੀਸ਼ਰ ਵਲੋਂ

ਰਾਇ ਸਿੰਘ ਵਾਲਾ ਕੰਮ ਨਵਾਂ ਨਾ ਸੀ ਲਾਜ ਭਗਤਾਂ ਦੀ ਸਦਾ ਰਖੌਣ ਵਾਲਾ
ਰੁੜੇ ਔਂਦੇ ਲਖਾਂ ਮਣਾ ਪਰਬਤਾਂ ਨੂੰ ਪੰਜੇ ਹਥ ਦੇ ਨਾਲ ਅਟਕੌਣ ਵਾਲਾ
ਅਪਣੇ ਭਗਤ ਮਰਦਾਨੇ ਦੀ ਬਖਤ ਮੁਦੇ ਕੌਡੇ ਭੂਤ ਤੇ ਜਾਨ ਬਚੌਣ ਵਾਲਾ
ਬਾਬਰ ਸ਼ਾਹ ਦੀ ਏਮਨਾਬਾਦ ਅੰਦਰ ਬਿਨਾਂ ਫੇਰੇ ਤੇ ਚਕੀ ਫਿਰੌਣ ਵਾਲਾ
ਪੈਹਲੇ ਜਾਮੇ ਏਹੀ ਸਤਿਗੁਰ ਕਰਾਮਾਤੀ ਰੀਠੇ ਜੈਹਰ ਨੂੰ ਮੀਠੇ ਬਨੌਣ ਵਾਲਾ
ਨਾਮਦੇਵ ਦੀ ਰਾਜ ਦਰਬਾਰ ਅੰਦਰ ਮਰੀ ਪਈ ਭੀ ਗਊ ਜਿਵੌਣ ਵਾਲਾ
ਦਾਤਾ ਤੂਹੀ ਥਾ ਰਾਣੀ ਦ੍ਰੌਪਤਾ ਤੇ ਨੰਗੀ ਹੋਣ ਤੇ ਕਪੜੇ ਪੌਣ ਵਾਲਾ
ਸੇਵਕ ਅਪਣਾ ਸਮਝ ਹਰਨਾਮ ਸਿੰਘ ਨੂੰ ਮਦਤ ਭੀੜ ਦੇ ਵਿਚ ਪਚੌਣ ਵਾਲਾ

ਤਬੇਲੇ ਦੇ ਸੇਵਾਦਾਰਾਂ ਨੇ ਆਪਸ ਵਿਚ ਬਚਨ ਕਰਨੇ

ਚੜਿਆ ਦਮ ਭਾਰਾ ਘੋੜੀ ਹੌਂਕਦੀ ਹੈ ਸਾਹ ਨਹੀਂ ਮਿਲਦਾ ਸਾਹਦੇ ਨਾਲ ਵੀਰੋ
ਨਾਹਤੀ ਪਈ ਪ੍ਰਸੀਨ ਦੇ ਨਾਲ ਘੋੜੀ ਦੇਖੋ ਚੀਨੀ ਦਾ ਹੋਇਆ ਬੇਹਾਲ ਵੀਰੋ
ਚੀਨੀ ਥੱਕੀ ਹਾਰੀ ਸਫਰੋਂ ਜਿਵੇਂ ਆਈ ਪਟੀ ਜਾਂਦੀ ਨੀ ਡਿੰਗਦੀ ਦਾਲ ਵੀਰੋ
ਤਾਲੇ ਕੁੰਡਿਆਂ ਚੋਂ ਘੋੜੀ ਗਈ ਕਿਧਰ ਏਹ ਬਾਤ ਹੋ ਗਈ ਕਮਾਲ ਵੀਰੋ
ਤਾਲੇ ਲੱਗੇ ਤਬੇਲੇ ਦੇ ਬੰਦ ਬੂਹੇ ਘੋੜੀ ਟੱਪ ਕੇ ਗਈ ਦੀਵਾਲ ਵੀਰੋ
ਸਿੰਘ ਆਖਦੇ ਚਲੋ ਹਰਨਾਮ ਸਿੰਘਾ ਦਸੋ ਸਤਿਗੁਰਾਂ ਨੂੰ ਸਾਰਾ ਹਾਲ ਵੀਰੋ

ਤਬੇਲੇ ਦੇ ਸੇਵਾਦਾਰਾਂ ਹੈਰਾਨ ਹੋਕੇ ਸਤਿਗੁਰਾਂ ਪਾਸ ਬੇਨਤੀ ਕਰਨੇ

ਚੀਨੀ ਘੋੜੀ ਦੇ ਨਾਲ ਮਹਾਰਾਜ ਦੂਲੋ ਭਾਣਾ ਬਰਤਿਆ ਅੱਜ ਕਰਤਾਰ ਕੋਈ
ਨਾਹਤੀ ਪਈ ਪ੍ਰਸੀਨੇ ਦੇ ਨਾਲ ਘੋੜੀ ਚੜਿਆ ਸਾਹ ਭਾਰਾ ਬੇਸ਼ੁਮਾਰ ਕੋਈ
ਥੱਕੀ ਪਈ ਹਾਰੀ ਪੈਰ ਪੱਟਦੀ ਨਾ ਘੋੜ ਦੌੜ ਜਾਣੋ ਆਈ ਮਾਰ ਕੋਈ
ਤਾਰੂ ਕਾਠੀ ਦੇ ਐਨ ਨਿਸ਼ਾਨ ਸਾਰੇ ਉਤੇ ਦਿਸਦਾ ਨਹੀਂ ਅਸਵਾਰ ਕੋਈ
ਇਕ ਹੋਰ ਹੈਰਾਨੀ ਦੀ ਬਾਤ ਭਾਰੀ ਸੋਚ ਸਕਦੀ ਨਹੀਂ ਬਿਚਾਰ ਕੋਈ
ਘੋੜੀ ਕੌਣ ਰਸਤੇ ਆਈ ਭਜ ਕਿਧਰੋਂ ਖੁਲਾ ਨਹੀਂ ਤਬੇਲੇ ਦਾ ਬਾਰ ਕੋਈ
ਸਚੇ ਪਾਤਸ਼ਾਹ ਭਰਮ ਨਿਬੇੜ ਦੇਵੋ ਹੈ ਜ਼ਰੂਰ ਏਹ ਭਾਣੇ ਦੀ ਕਾਰ ਕੋਈ
ਤੇਈਕਾਤ ਕਰ ਲਈ ਹਰਨਾਮ ਸਿੰਘਾ ਨੇ ਨਾ ਕਸੂਰ ਵਾਲਾ ਸੇਵਾਦਾਰ ਕੋਈ

ਸਤਿਗੁਰਾਂ ਦੇ ਬਚਨ

ਜੋ ਕੁਝ ਗੁਜਰਿਆ ਹੈ ਸਿੰਘੋ ਖਰਾ ਵਾਹਵਾ ਹੋਣਾ ਚਾਹੀਏ ਨਾ ਅੱਜ ਹੈਰਾਨ ਥੋਨੂੰ
ਚੀਨੀ ਘੋੜੀ ਦਾ ਅੱਜ ਦਾ ਭੇਤ ਜੇਹੜਾ ਰਾਇ ਸਿੰਘ ਦਸੂ ਦਾਸਤਾਨ ਥੋਨੂੰ
ਲਿਖ ਅੱਜ ਦਾ ਲਵੋ ਬਰਤਾਤ ਸਾਰਾ ਥਿੱਤ ਵਾਰ ਦਾ ਚਾਹੀਏ ਧਿਆਨ ਥੋਨੂੰ
ਥੋੜੇ ਦਿਨਾਂ ਤੋਂ ਬਾਦ ਹਰਨਾਮ ਸਿੰਘਾ ਹੋਊ ਏਸ ਪ੍ਰਸੰਗ ਦਾ ਗਿਆਨ ਥੋਨੂੰ

ਭਾਈ ਰਾਇ ਸਿੰਘ ਨੇ ਭਰੇ ਦੀਵਾਨ ਵਿਚ ਸਤਿਗੁਰਾਂ ਦੀਆਂ ਕਰਾਮਾਤਾਂ ਦਸਣੀਆਂ, ਸ਼ੇਰ ਦਾ ਪ੍ਰਸੰਗ ਸੁਨੌਣਾ

ਉੜੀਸੇ ਬਿਹਾਰ ਦੇ ਮਹਾ ਘੋਰ ਜੰਗਲ ਵਿਚ ਜਾਕੇ ਦਰਸ਼ਨ ਦੇਣੇ ਤੇ ਸ਼ੇਰ ਪਾਸੋਂ ਜਾਨ ਬਚੌਣੀ

ਮਜਲੋ ਮਜਲ ਕਰਦਾ ਸਫਰ ਕੱਟ ਲੰਮੇ ਭੈਣੀ ਸਾਹਬ ਪਹੁੰਚਾ ਸਿੰਘ ਆਇ ਭਾਈ
ਸਾਰੇ ਹਾਲ ਦਸੇ ਆ ਕੇ ਸਤਿਗੁਰਾਂ ਨੂੰ ਰਾਇ ਸਿੰਘ ਨੇ ਸੀਸ ਨਿਮਾਇ ਭਾਈ
ਸਾਰੀ ਦੱਸ ਦਿਤੀ ਕਥਾ ਖਾਲਸੇ ਨੂੰ ਵਿਚ ਭਰੇ ਦੀਵਾਨ ਦੇ ਜਾਇ ਭਾਈ

ਸ਼ੇਰੋਂ ਬਚਣ ਦਾ ਕੁਲ ਪ੍ਰਸੰਗ ਸਾਰਾ ਸੰਗਤ ਸਾਰੀ ਨੂੰ ਦੀਆ ਸੁਣਾਇ ਭਾਈ
ਸ਼ੇਰੋਂ ਬਚਣ ਵਾਲੀ ਘੋੜੀ ਜਾਣ ਵਾਲੀ ਸਿੰਘਾ ਲਈ ਤਾਰੀਖ ਮਿਲਾਇ ਭਾਈ
ਧੰਨ ਧੰਨ ਆਖਣ ਸਿਖ ਸਤਿਗੁਰਾਂ ਨੂੰ ਕਰਾਮਾਤ ਨੂੰ ਸਮਝ ਸਮਝਾਇ ਭਾਈ
ਕਰਾਮਾਤਾਂ ਦੇ ਹੋਰ ਭੀ ਹਾਲ ਦਸੇ ਡੈਰੀ ਰੋਜ ਦੀ ਰੋਜ ਲਿਖਾਇ ਭਾਈ
ਅਬਚਲ ਨਗਰ ਦੀ ਰੈਹਤ ਹਰਨਾਮ ਸਿੰਘਾ ਦਿਤੀ ਗੁਰਾਂ ਨੇ ਦੇਸ ਫਲਾਇ ਭਾਈ

### ਮਾਨਾਂ ਵਾਲੇ ਦੇ ਹੋਲੇ ਪਰ ਸਤਿਗੁਰਾਂ ਦੀ ਜਾਹਰੀ ਕਰਾਮਾਤ

ਮਾਨਾਂ ਵਾਲੇ ਦੇ ਹੋਲੇ ਦਾ ਹਾਲ ਥੋੜਾ ਏਹ ਭੀ ਸੁਣੋ ਲਾਕੇ ਜਰਾ ਧਿਆਨ ਵੀਰੋ
ਕੱਠ ਬਹੁਤ ਭਾਰੀ ਹੋਇਆ ਓਸ ਥਾਂ ਤੇ ਭੀੜ ਭਾੜ ਦੇ ਮਚੇ ਘਮਸਾਨ ਵੀਰੋ
ਘੋੜਜਾਂ ਉਤੇ ਥੇ ਸਿੰਘ ਸਰਦਾਰ ਸਾਥੀ ਹਾਥੀ ਉਤੇ ਸਤਿਗੁਰ ਕਲਾਵਾਨ ਵੀਰੋ
ਖਲਕਤ ਹੋਰ ਭਾਰੀ ਪੈਦਲ ਤਰਫ ਚਾਰੋਂ ਸਜੀ ਬਹੁਤ ਜਲੂਸ ਦੀ ਸ਼ਾਨ ਵੀਰੋ
ਗਿਆਨੀ ਸਿੰਘ ਦੇ ਘੋੜੇ ਦੀ ਫੇਟਖਾਕੇ ਲੜਕਾ ਮਰ ਗਿਆ ਇਕ ਨਿਦਾਨ ਵੀਰੋ
ਰੰਗ ਵਿਚ ਹੀ ਆਣਕੇ ਭੰਗ ਪੈ ਗਯਾ ਭਾਣਾ ਵਰਤਿਆ ਆਨ ਭਗਵਾਨ ਵੀਰੋ
ਸੁੰਬ ਖਾਇਕੇ ਘੋੜੇ ਦਾ ਵਿਚ ਛਾਤੀ ਲੜਕਾ ਛਡ ਗਿਆ ਤੁਰਤ ਪ੍ਰਾਨ ਵੀਰੋ
ਮਾਈ ਬਾਪ ਉਸ ਬਚੇ ਦੇ ਆਣ ਓਥੇ ਲਗੇ ਮਛੀਆਂ ਵਾਂਗ ਤੜਫਾਨ ਵੀਰੋ
ਤੁਹਮਤ ਥੱਪ ਕੇ ਬਚੇ ਦੀ ਸਤਿਗੁਰਾਂ ਨੂੰ ਤੇ ਨਿੰਦਕ ਲੋਕ ਲਗੇ ਜੱਲੀ ਪਾਨ ਵੀਰੋ
ਕਿਸੇ ਦਸਿਆ ਜਾਇਕੇ ਸਤਿਗੁਰਾਂ ਨੂੰ ਮੁੰਡੇ ਮਰੇ ਦਾ ਕੁਲ ਬਿਆਨ ਵੀਰੋ
ਸਤਿਗੁਰ ਛੋੜ ਹਾਥੀ ਪਹੁੰਚੇ ਤੁਰਤ ਓਥੇ ਮੁੰਡਾ ਪਿਆ ਸੀ ਜਹਾਂ ਬੇਜਾਨ ਵੀਰੋ
ਉਠ ਬਚਿਆ ਸਤਿਗੁਰਾਂ ਹੁਕਮ ਕੀਤਾ ਚਰਨ ਮੁੰਡੇ ਨੂੰ ਗੁਰੂ ਛੁਹਾਨ ਵੀਰੋ
ਮੁੰਡਾ ਉਠਕੇ ਭਜਿਆ ਮਾਉਂ ਵੰਨੀ ਖੜਾ ਦੇਖਦਾ ਕੁਲ ਜਹਾਨ ਵੀਰੋ
ਮੋਇਆ ਹੋਇਆ ਜੀਵਾਲਿਆ ਸਤਿਗੁਰਾਂ ਨੇ ਹੋਕੇ ਬਹੁਤ ਭਾਰੀ ਮੇਹਰਵਾਨ ਵੀਰੋ
ਪੁਸਤਕ ਵਧਨ ਕਰਕੇ ਸਾਰਾ ਨਹੀ ਲਿਖਦਾ ਹੈ ਏਹ ਬਹੁਤ ਵੱਡਾ ਦਾਸਤਾਨ ਵੀਰੋ
ਸਾਰਾ ਲਿਖੂੰਗਾ ਫੇਰ ਹਰਨਾਮ ਸਿੰਘਾ ਹਾਲੇ ਥੋੜਾ ਹੀ ਕਰੋ ਪ੍ਰਵਾਨ ਵੀਰੋ

### ਹਜਰੋ ਸਾਹਬ ਤੇ ਆ ਕੇ ਝਨਾ ਪਰ ਖੜਨਾ ਮਲਾਹਾਂ ਨਾਲ ਬਚਨ

ਕੰਢੇ ਨਦੀ ਝਨਾ ਦੇ ਖੜੇ ਹੋਕੇ ਸਤਿਗੁਰ ਬੋਲਦੇ ਤੇਜ਼ ਤਰਾਰ ਜਲਦੀ
ਬੇੜੇ ਵਾਲਜੋ ਲਵੋ ਬਿਠਾਲ ਸਾਨੂੰ ਅਸੀਂ ਜਾਣਾ ਝਨਾਂ ਤੋਂ ਪਾਰ ਜਲਦੀ
ਸਾਨੂੰ ਬਹੁਤ ਜਰੂਰੀ ਹੈ ਕੰਮ ਕਿਧਰੇ ਪਾਰ ਕਰੋ ਦਰਯਾ ਦੀ ਧਾਰ ਜਲਦੀ

ਛੇਤੀ ਲਵੋ ਬਿਠਾਲ ਹਰਨਾਮ ਸਿੰਘਾ ਤੇਰੇ ਬੇੜੇ ਨੂੰ ਤੇਜ ਰਫਤਾਰ ਜਲਦੀ

ਸਤਿਗੁਰਾਂ ਨੂੰ ਬਠੌਣ ਤੇ ਮਲਾਹਾਂ ਨੇ ਇਨਕਾਰ ਕਰਨਾ

ਬੇੜਾਭਰ ਗਿਆ ਇਕ ਨਾ ਸੀਟ ਖਾਲੀ ਐਮੇ ਕਰੋ ਨਾ ਤੁਸੀਂ ਮਜਬੂਰ ਸਾਈਂ
ਤਿੱਲ ਜਿਨੀ ਭੀ ਜਗਾ ਨਾ ਵਿਚ ਬੇੜੇ ਵਰਨਾ ਚਲਦੇ ਲੈ ਚਲ ਜ਼ਰੂਰ ਸਾਈਂ
ਚਾਰ ਘੰਟਿਆਂ ਨੂੰ ਬੇੜੀ ਫੇਰ ਲੰਘੂ ਤੁਸੀਂ ਚਲੇ ਜਾਣਾ ਦੂਜੇ ਪੂਰ ਸਾਈਂ
ਦਿਤਾ ਠੋਕ ਜਵਾਬ ਹਰਨਾਮ ਸਿੰਘਾ ਸੋਚਣ ਲਗ ਪਏ ਫੇਰ ਹਜੂਰ ਸਾਈਂ

ਕਵੀਸ਼ਰ ਵਲੋਂ ਬਚਨ

ਓਦੋਂ ਬੇੜੀ ਵਾਲੇ ਸਚੇ ਸਤਿਗੁਰਾਂ ਨੂੰ ਬੇੜੀ ਉਤੇ ਜੇ ਜਰਾ ਬਿਠਾਲ ਜਾਂਦੇ
ਨਾਮ ਦਾਨ ਲੈ ਕੇ ਸਚੇ ਸਤਿਗੁਰਾਂ ਥੋਂ ਕੱਟ ਬ੍ਰਹਮ ਦੀ ਮਾਇਆ ਦਾ ਜਾਲ ਜਾਂਦੇ
ਲੈਕੇ ਰਿਧੀਆਂ ਸਿਧੀਆਂ ਸਤਿਗੁਰਾਂ ਥੋ ਮਲਾਹ ਸਾਰੇ ਹੋ ਮਾਲੋ ਮਾਲ ਜਾਂਦੇ
ਬੇੜੇ ਉਤੇ ਝਨਾਂ ਥੋ ਪਾਰ ਜਾ ਕੇ ਖੁਸ਼ੀ ਬਹੁਤ ਹੋ ਦੀਨ ਦਿਆਲ ਜਾਂਦੇ
ਵਰ ਦੇਕੇ ਮਲਾਹਾਂ ਨੂੰ ਤਾਰ ਦਿੰਦੇ ਖਬਰੇ ਬਖਸ਼ ਕੀ ਪੁਰਖ ਅਕਾਲ ਜਾਂਦੇ
ਰੱਬੀ ਨੂਰ ਮਸਤਾਨੜੇ ਬਲੀ ਵੱਨੀ ਕਰ ਮਲਾਹ ਜੇ ਜਰਾ ਖਿਆਲ ਜਾਂਦੇ
ਸ਼ਕਤ ਭਗਤ ਲੈ ਕੇ ਸਚੇ ਸਾਹਬਾਂ ਤੋਂ ਸਾਰੀ ਉਮਰ ਦੀ ਘਾਲਣਾ ਘਾਲ ਜਾਂਦੇ
ਤਰ ਜਾਂਦੇ ਮਲਾਹ ਹਰਨਾਮ ਸਿੰਘਾ ਓਸ ਵੇਲੇ ਜੇ ਵਕਤ ਸੰਭਾਲ ਜਾਂਦੇ

ਸਤਿਗੁਰਾਂ ਨੇ ਠਾਠਾਂ ਮਾਰਦੇ ਝਨਾ ਨੂੰ ਸੁਕਾ ਦੇਣਾ

ਬੇੜਾ ਤੁਰ ਪਿਆ ਘਾਟ ਤੇ ਨਦੀ ਅੰਦਰ ਖੜ ਸਤਿਗੁਰੂ ਰਹੇ ਉਰਾਰ ਓਥੇ
ਚੋਜੀ ਗੁਰੂ ਨੇ ਖੇਲ ਦਿਖੌਣ ਖਾਤਰ ਦਿਤੀ ਛਟੀ ਜਮੀਨ ਤੇ ਮਾਰ ਓਥੇ
ਰੱਬੀ ਨੂਰ ਗੁਰ ਮਸਤ ਮਸਤਾਨੜੇ ਨੇ ਉਚੀ ਪਾਣੀ ਨੂੰ ਕਿਹਾ ਪੁਕਾਰ ਓਥੇ
ਬਰਨ ਦੇਵਤਿਆ ਅਸਾਂ ਨੇ ਪਾਰ ਜਾਣੈ ਦਿਤੇ ਸਤਿਗੁਰਾਂ ਬਚਨ ਉਚਾਰ ਓਥੇ
ਧਰਤੀ ਹੋ ਗਿਆ ਚਲਦਾ ਮਹਾਂ ਸਾਗਰ ਡੱਲ ਹੋ ਗਈ ਪਾਣੀ ਦੀ ਧਾਰ ਓਥੇ
ਬਣ ਗਈ ਸੜਕ ਸੁਕੀ ਮੂਰੇ ਸਤਿਗੁਰਾਂ ਦੇ ਪੈਰੀ ਤੁਰੇ ਸਚੇ ਸਿਰਜਨਹਾਰ ਓਥੇ
ਜਿਵੇਂ ਸੜਕ ਉਤੇ ਤਿਵੇਂ ਪਾਣੀ ਉਤੇ ਚਲ ਰਹੇ ਬੇ ਰੂਪ ਕਰਤਾਰ ਓਥੇ
ਸਿੰਘ ਨਾਲ ਦੇ ਤੇ ਬਚੇ ਖੁਚੇ ਰਾਹੀਂ ਹੋਏ ਕੁਲ ਝਨਾ ਤੋਂ ਪਾਰ ਓਥੇ
ਜਦੋਂ ਰੁਕੇ ਪਾਣੀ ਬੇੜੀ ਖੜੀ ਹੋ ਗਈ ਦੇਖ ਰਹੇ ਲੋਕੀ ਨਿਗਾਮਾਰ ਓਥੇ
ਜਦੋਂ ਸਤਿਗੁਰੂ ਜੀ ਨਦੀਓ ਪਾਰ ਹੋ ਗਏ ਚਲ ਪਿਆ ਪਾਣੀ ਠਾਠਾ ਮਾਰ ਓਥੇ

## ਸ੍ਰੀ ਸਤਿਗੁਰੂ ਚੀਨੀ ਵਾਲੇ ਚਨਾਬ ਨੂੰ ਪਾਪਿਆਂਦਾ ਪਾਰ ਕਰ ਰਹੇ ਹਨ





ਮਸਤ ਅਲਮਸਤ ਸਤਿਗੁਰੂ ਦਾਤਾ, ਕੌਤਕ ਨਵਾਂ ਰਚਾਯਾ,
ਝਨਾਉਂ ਦੇ ਅਸਗਾਹ ਪਾਣੀਆਂ, ਦਾਨ ਚਰਨ ਛੋਹ ਪਾਯਾ।
ਮੈਲ ਤਾਰਣ ਵਾਲਾ ਪੀਤਮ ਛੁਕਰ ਛੁਕਰ ਅਨਆਯਾ,

ਵਿਛ ਗਏ ਚਰਨਾਂ ਹੇਠ ਮਲਕੜੇ, ਨਵਾਂ ਸੁਭਾਵ ਬਣਾਯਾ,
ਡਰ ਬੇਅਦਬੀ ਤੋਂ ਲਹਿਰਾਂ ਨੇ ਅਪਣਾ ਨਾਚ ਭੁਲਾਯਾ।
ਤਦ ਵਰਣ ਨੇ ਧੰਨ ਭਾਗਾ ਕਹਿ ਉਸ ਨੂੰ ਸਿਰ ਤੇ ਚਾਯਾ।

ਲੋਕਾਂ ਸਾਰਿਆਂ ਨੇ ਕਰਾਮਾਤ ਦੇਖੀ ਬਾਰ ਬਾਰ ਕਰਦੇ ਨਿਮਸਕਾਰ ਓਥੇ
ਬੇੜੀ ਵਾਲੇ ਕੰਮਬਖਤ ਹਰਨਾਮ ਸਿੰਘਾ ਕਰ ਸਕੇ ਨਾ ਫੇਰ ਦੀਦਾਰ ਓਥੇ

## ਅੰਮ੍ਰਿਤਸਰ ਬੂਚੜ ਬਧ ਦਾ ਪ੍ਰਸੰਗ

### ਖਾਲਸਾ ਰਾਜ ਦਾ ਜਿਕਰ

ਬਲੀ ਸ਼ੇਰ ਪੰਜਾਬ ਰਣਜੀਤ ਸਿੰਘ ਜੀ ਜਦੋਂ ਖਾਲਸੇ ਦੇ ਤਾਜਦਾਰ ਸੀਗੇ
ਸਿੰਘ ਰਾਜ ਥਾ ਦੇਸ ਪੰਜਾਬ ਉਤੇ ਗਊ ਸਕਦੇ ਕੋਈ ਨਾ ਮਾਰ ਸੀਗੇ
ਭਾਰਾ ਤੇਜ ਅਕਬਾਲ ਥਾ ਖਾਲਸੇ ਦਾ ਝੰਡੇ ਝੂਲਦੇ ਖੈਬਰੋਂ ਪਾਰ ਸੀਗੇ
ਗਊ ਮਾਰਦਾ ਕੌਣ ਹਰਨਾਮ ਸਿੰਘਾ ਕੰਬਦੇ ਸਿੰਘਾਂ ਤੋਂ ਕਾਬਲ ਕੰਧਾਰ ਸੀਗੇ

### ਗਊਆਂ ਮਰਨ ਦਾ ਸਬੱਬ

ਰਾਜ ਭਾਗ ਪ੍ਰਤਾਪ ਅਕਬਾਲ ਸਾਡਾ ਖੁਸ ਗਿਆ ਸਾਰਾ ਬੇਈਮਾਨੀਆਂ ਸੇ
ਮਾਲਕ ਰਾਜ ਦੁਬਾਰ ਦੇ ਕਤਲ ਹੋ ਗਏ ਸੰਧੇਵਾਲੀਆ ਦੀ ਮੇਹਰਬਾਨੀਆਂ ਸੇ
ਰਾਜ ਖਾਸੇ ਦਾ ਬ੍ਰਿਟਸ਼ ਗੋਰਜਾਂ ਨੇ ਮਿਲਕੇ ਲੈ ਲਯਾ ਨਿਮਕ ਹਰਾਮੀਆਂ ਸੇ
ਗਊਆਂ ਹੋਣਗੀਆਂ ਕਤਲ ਹਰਨਾਮ ਸਿੰਘਾ ਮੁਸਲਮਾਨ ਮਿਲਗੇ ਇੰਗਲਸਤਾਨੀਆਂਸੇ

### ਗੈਰ ਕੌਮ ਦਾ ਰਾਜ ਹੋਣ ਕਰਕੇ ਬੁਚੜ ਖਾਨੇ ਖੁਲ ਗਏ

ਸ਼ੈਹਰ ਕਸਬਜਾ ਵਿਚ ਪੰਜਾਬ ਅੰਦਰ ਖੁਲ ਗਏ ਹਾਤੇ ਬੇਸ਼ੁਮਾਰ ਵੀਰੋ
ਅੰਮ੍ਰਿਤਸਰ ਅੰਦਰ ਗਊ ਮਾਸ ਬੂਚੜ ਫਿਰਦੇ ਬੇਚਦੇ ਗਲੀ ਬਜ਼ਾਰ ਵੀਰੋ
ਮੁਸਲਮਾਨਾਂ ਦੇ ਤੇ ਸਿਖ ਹਿੰਦੂਆਂ ਦੇ ਹੁੰਦੇ ਕਈ ਥਾ ਰਹੇ ਤਕਰਾਰ ਵੀਰੋ
ਗਏ ਕੋਲ ਅੰਗ੍ਰੇਜ਼ਾਂ ਦੇ ਅਰਜ਼ ਕਰਨੇ ਹਿੰਦੂ ਸਿੰਘ ਰਲਕੇ ਕਈ ਵਾਰ ਵੀਰੋ
ਗਊ ਮਾਰਨੀ ਹੋ ਜਾਵੇ ਬੰਦ ਏਥੋਂ ਦਿਤੀ ਅਰਜੀਆਂ ਪਾਸ ਸਰਕਾਰ ਵੀਰੋ
ਮੱਨੀ ਇਕ ਅੰਗ੍ਰੇਜ਼ਾਂ ਨੇ ਕਿਸੇ ਦੀ ਨਾਂ ਦੇ ਦੇ ਅਰਜੀਆਂ ਗਏ ਸੀ ਹਾਰ ਵੀਰੋ
ਤੰਗ ਆਏ ਤਾਂ ਫੇਰ ਬ੍ਰਜੰਗ ਆਏ ਤੁਲੇ ਸਿੰਘ ਕੂਕੇ ਆਖਰ ਕਾਰ ਵੀਰੋ
ਬੂਚੜ ਮਾਰਨੇ ਲੀਏ ਹਰਨਾਮ ਸਿੰਘਾ ਕੂਕੇ ਸਿਖ ਕਰ ਰਹੇ ਵੀਚਾਰ ਵੀਰੋ

### ਮਹਾਂ ਸੂਰ ਬੀਰ ਪੁਰਸ਼ਾਂ ਦੇ ਨਾਮ ਗ੍ਰਾਮ

ਬੀਲੂ ਸਿੰਘ ਸੰਧੂ ਪਿੰਡ ਨਾਰਲੀ ਦਾਫਤੇ ਸਿੰਘ ਭੱਟੀ ਬਲੀਵਾਨ ਜਾਣੋ
ਲੈਹਣਾ ਸਿੰਘ ਧਰਮੀ ਵੀਰ ਰਾਮਗੜੀਆ ਏਧਾ ਸ਼ੈਹਰ ਦੇ ਵਿਚ ਮਕਾਨ ਜਾਣੋ
ਹਾਕਮ ਸਿੰਘ ਪਟਵਾਰੀ ਦਾ ਪਿੰਡ ਮੌੜਾ ਉਚੀ ਬ੍ਰਮਣਾ ਦੀ ਖਾਨਖਾਨ ਜਾਣੋ
ਪਿੰਡ ਲੋਪੋਕੀ ਦਾ ਲੈਹਣਾ ਸਿੰਘ ਦੂਜਾ ਜੀਨੇ ਧਰਮ ਖਾਤ੍ਰ ਦਿਤੇ ਪਰਾਨ ਜਾਣੋ
ਝੰਡਾ ਸਿੰਘ ਜੀ ਤਾਂ ਠੱਠੇ ਪਿੰਡ ਦੇ ਥੇ ਜੇਹੜੇ ਧਰਮ ਤੇ ਹੋਏ ਕੁਰਬਾਨੇ ਜਾਣੋ
ਬਲੀ ਸਿੰਘ ਅੜਬੰਗੀ ਦਾ ਥਾ ਬੀਰ ਬਾਂਕਾ ਅਸਲੀ ਨਾਮ ਥਾ ਸਿੰਘ ਭਗਵਾਨ ਜਾਣੋ
ਦੁਸ਼ਨ ਮੈਂਬੀ ਕੀਤੇ ਕਈ ਵਾਰ ਇਸਦੇ ਏਹ ਥਾ ਸਿੰਘ ਮਰਹਾਣੇ ਦਾ ਜਵਾਨ ਜਾਣੋ
ਲਛਮਣ ਸਿੰਘ ਥਾ ਇਕ ਹਰਨਾਮ ਸਿੰਘਾ ਚੈਹਲ ਏਸਦਾ ਪਿੰਡ ਅਸਥਾਨ ਜਾਣੋ

### ਬੁਚੜ ਮਾਰਨੇ ਦੇ ਗੁਰਮਤੇ

ਅੱਠੇ ਸਿੰਘ ਏਹ ਸੂਰਮੇ ਬੀਰ ਬਾਂਕੇ ਲੈਹਣਾ ਸਿੰਘ ਜੀ ਦੇ ਘਰ ਜਾਇਕੇ ਜੀ
ਬੁਚੜ ਮਾਰਨੇ ਦੇ ਮਤੇ ਪਾਸ ਕੀਤੇ ਸਤਿ ਸ੍ਰੀ ਅਕਾਲ ਬੁਲਾਇਕੇ ਜੀ
ਵੈਅਦੇ ਮਰਨ ਦੇ ਕਰ ਲਏ ਸਾਰਿਆਂ ਨੇ ਜਾਮਨ ਗੁਰੂ ਨੂੰ ਵਿਚ ਰਖਾਇਕੇ ਜੀ
ਅਠੇ ਨਿਕਲੇ ਬਾਹਰ ਹਰਨਾਮ ਸਿੰਘਾ ਮਾਰਨ ਮਰਨ ਦੇ ਮਤੇ ਪਕਾਇਕੇ ਜੀ

### ਸਾਰੀ ਦੁਨੀਆਂ ਵਿਚੋਂ ਬੇਮਸਾਲ ਰੀਕਾਰਡ

ਹਾਕਮ ਸਿੰਘ ਦੀ ਇਸਤ੍ਰੀ ਸੇਹਰਜਾ ਦੀ ਸੀ ਓਹ ਪਦਮਨੀ ਨਸਲ ਦੀ ਨਾਰ ਸੋਹਣੀ
ਲੈਕੇ ਆਇਆ ਦਰੌਜਾ ਥਾ ਰੋਜ ਓਸ ਦੇਖੀ ਨਾਰ ਘਰ ਦੀ ਪੈਹਲੀ ਵਾਰ ਸੋਹਣੀ
ਪਰੀ ਪਦਮਨੀ ਇੰਦ੍ਰ ਦਾ ਖੜਿਆਂ ਦੀ ਫਿਰਦੀ ਲਾਇਕੇ ਹਾਰ ਸ਼ਿੰਗਾਰ ਸੋਹਣੀ
ਕੰਤ ਨਾਰ ਦੋਨੋ ਖੁਸ਼ੀ ਹੋ ਰਹੇ ਸੀ ਕਿਸੇ ਆਣ ਦਿਤੀ ਹਾਕ ਮਾਰ ਸੋਹਣੀ
ਮੌਕਾ ਅਜ ਸ਼ਹੀਦਿਆਂ ਪੌਣ ਦਾਹੈ ਪੂਰੀ ਕਰੋ ਜੋ ਕੀ ਅਕਰਾਰ ਸੋਹਣੀ
ਤੇਗਾਂ ਲੈ ਲਈਆਂ ਸਿੰਘ ਤਿਆਰ ਸਾਰੇ ਕਰੋ ਬੁਚੜਾਂ ਸੇਘਲੂਘਾਰ ਸੋਹਣੀ
ਉਠ ਤੁਰੇ ਭਾਰਾ ਮੌਕਾ ਅਜ ਹੀ ਹੈ ਵਾਹੋ ਰੱਜਕੇ ਅੱਜ ਤਲਵਾਰ ਸੋਹਣੀ
ਕੇਸੀਂ ਨਾਇਕੇ ਹਾਰ ਸ਼ਿੰਗਾਰ ਲਾਕੇ ਮੌਤਲਾੜੀ ਭੀ ਹੋ ਗਈ ਤਿਆਰ ਸੋਹਣੀ
ਏਧਰ ਨਾਰ ਘਰ ਦੀ ਓਧਰ ਮੌਤ ਲਾੜੀ ਦੋਨਾਂ ਵਿਚ ਹੋ ਗਈ ਤਕਰਾਰ ਸੋਹਣੀ
ਹਾਕਮ ਸਿੰਘ ਦੇਖੋ ਕੇਹੜੀ ਨਾਰ ਵਰਦੈ ਇਮਤਹਾਨ ਦੀ ਹੋਈ ਵਿਚਾਰ ਸੋਹਣੀ
ਘਰ ਦੀ ਪਦਮਨੀ ਨਾਰ ਨੂੰ ਛੱਡ ਕੂਕੇ ਕਰੀ ਮੌਤ ਲਾੜੀ ਸਵੀਕਾਰ ਸੋਹਣੀ
ਬੇਮਿਸਾਲ ਇਹ ਮਿਸਲ ਹਰਨਾਮ ਸਿੰਘਾ ਯਾਦ ਰਹੂੰਗੀ ਵਿਚ ਸੰਸਾਰ ਸੋਹਣੀ

### ਮਹਾਂ ਸੂਰ ਬੀਰਾਂ ਦਾ ਧੰਨਿਆਬਾਦ ਕਰਨਾ ਕਵੀਸ਼ਰ ਵਲੋਂ

ਧੰਨ ਧੰਨਹਾਕਮ ਸਿੰਘਾ ਜਨਮ ਤੇਰਾ ਧੰਨ ਪਿਤਾ ਮਾਤਾ ਧੰਨ ਨਾਰ ਤੇਰੀ
ਲੈਹਣਾ ਸਿੰਘ ਬੀਹਲਾ ਸਿੰਘ ਧੰਨ ਤੇਰੇ ਫਤੇ ਸਿੰਘ ਜੀ ਧੰਨ ਬਿਚਾਰ ਤੇਰੀ
ਝੰਡਾ ਸਿੰਘ ਝੰਡਾ ਲੈ ਗਿਆ ਕੂਕਜਾਂ ਦਾ ਲਛਮਣ ਸਿੰਘ ਜੀ ਧੰਨ ਉਪਕਾਰ ਤੇਰੀ
ਸੂਰ ਬੀਰ ਤੂੰ ਬਲੀ ਭਗਵਾਨ ਸਿੰਘਾ ਧੰਨਵਾਦ ਕਰ ਰਹੀ ਸੰਸਾਰ ਤੇਰੀ
ਲਾਲ ਸਿੰਘ ਕੂਕੇ ਪੁਲਸ ਲੈਨ ਵਿਚੋਂ ਯਾਦ ਰਹੂੰਗੀ ਦਿਤੀ ਤਲਵਾਰ ਤੇਰੀ
ਤੂੰ ਹੈਂ ਸਤਿਗੁਰੂ ਧੰਨ ਹਰਨਾਮ ਸਿੰਘਾ ਕੌਮ ਨਾਮਧਾਰੀ ਸਕਤਦਾਰ ਤੇਰੀ

### ਮਹਾਂ ਸੂਰ ਬੀਰਾਂ ਨੇ ਸਤਿਗੁਰਾਂ ਅਗੇ ਅਰਦਾਸ ਸੋਧਣੀ

ਸਮੇਂ ਰਾਤ ਦੇ ਸਿੰਘ ਏਹ ਬੀਰਬਾਂਕੇ ਹਰਿਕੀ ਪੌੜੀਆਂ ਦੇ ਵਿਚ ਨਾਇ ਕਰਕੇ
ਪਲੇ ਗਲਾਂ ਵਿਚ ਪਾਏ ਅਰਦਾਸ ਸੋਧੀ ਚਰਨਾ ਸਤਿਗੁਰਾਂ ਦਾ ਧਿਆਨ ਲਾਇ ਕਰਕੇ
ਅੰਗ ਸੰਗ ਹੋਕੇ ਰਛਜਾ ਕਰੀ ਸਾਡੀ ਔਗਣ ਅਸਾਂ ਦੇ ਕੁਲ ਭੁਲਾਇ ਕਰਕੇ
ਸਚੇ ਪਾਤਸ਼ਾਹ ਜੀ ਸਾਨੂੰ ਫਤੇ ਬਖਸ਼ੀਂ ਆਪਣੇ ਨਾਮ ਦੀ ਲਾਜ ਰਖਾਇ ਕਰਕੇ
ਸੌਹੇ ਮਥੇ ਮਰੀਏ ਜੇਕਰ ਮੌਤ ਆਵੇ ਜਾਲਮ ਪਾਪੀਆਂ ਮਾਰ ਮੁਕਾਇ ਕਰਕੇ
ਬੁਚੜ ਖਾਨੇ ਵਿਚ ਵੜੇ ਹਰਨਾਮ ਸਿੰਘਾ ਸਤਿ ਸ੍ਰੀ ਅਕਾਲ ਬੁਲਾਇ ਕਰਕੇ

### ੧ ਹਾੜ ੧੯੨੭ ਬਿਕ੍ਰਮੀ ਜੇਠ ਸੁਦੀ ਪੂਰਨ ਮਾਸ਼ੀ ਨੂੰ ਸਿੰਘਾਂ ਦਾ ਬੁਚੜਾਂ ਤੇ ਹੱਲਾ

ਹਾਤੇ ਵਿਚ ਐਧਰ ਓਧਰ ਕਈ ਥਾਵੀਂ ਬੁਚੜ ਪਏ ਥੇ ਲੰਮੀਆਂ ਤਾਨ ਵਿਚੋਂ
ਬਿਜਲੀ ਵਾਂਗ ਕੜਕੇ ਅੱਠੇ ਸਿੰਘ ਓਥੇ ਧੂਹ ਲਈ ਤਲਵਾਰ ਮਿਆਨ ਵਿਚੋਂ
ਜਾਗੋ ਉਠੋ ਭੁਗਤੋ ਕਰਨੀਆਂ ਨੂੰ ਬਿਜਲੀ ਤੁਸਾਂ ਤੇ ਪਈ ਅਸਮਾਨ ਵਿਚੋਂ
ਗਊਆਂ ਕਤਲ ਕਰਕੇ ਸਾਡੇ ਦਿਲਾਂ ਉਤੇ ਜੀਵੋ ਕਿਸ ਤਰਾਂ ਤੁਸੀਂ ਜਹਾਨ ਵਿਚੋਂ
ਪੀਰਾ ਜਿਉਣ ਸ਼ਾਦੀ ਚੌਥਾ ਥਾ ਅਮਾਮੀ ਕਢੇ ਜਿਨ੍ਹਾਂ ਦੇ ਜਿਸਮ ਦੇ ਪ੍ਰਾਨ ਵਿਚੋਂ
ਕ੍ਰਮਦੀਨ ਖੀਵਾ ਲਾਹੀ ਬਖਸ਼ ਤਿੰਨੇ ਅੱਧ ਮਰੇ ਰੈਹਗੇ ਬੇਈਮਾਨ ਵਿਚੋਂ
ਛੇਕ ਸਿੰਘ ਥੇ ਗੱਤਕੇ ਵਾਜ ਭਾਰੇ ਦਿਤੇ ਛਾਂਟ ਬੁਚੜ ਮੁਸਲਮਾਨ ਵਿਚੋਂ
ਮਾਰ ਵੱਢ ਕੇ ਜਾਲਮਾਂ ਪਾਪੀਆਂ ਨੂੰ ਭਾਰਾ ਕਰ ਦਿਤਾ ਘਲੂਘਾਨ ਵਿਚੋਂ
ਪੁਛ ਪੁਛ ਕੇ ਮਾਰਦੇ ਬੁਚੜਾਂ ਨੂੰ ਚੁਰਾਕੇ ਮਾਰਤੇ ਕੁਲ ਸ਼ੈਤਾਨ ਵਿਚੋਂ
ਸੌਕੁ ਗਊ ਬਧੀ ਸੀ ਜੋ ਮਾਰਨੇ ਨੂੰ ਖੋਲ ਦਿਤੀਆਂ ਓਸ ਮਕਾਨ ਵਿਚੋਂ
ਪੂਰੇ ਕੰਮ ਕਰਕੇ ਫਤੇ ਬੋਲਦੇ ਹੀ ਖਿਸਕ ਖਾਲਸੇ ਗਏ ਘਮਸਾਨ ਵਿਚੋਂ

ਬੁਚੜ ਮਾਰ ਕੇ ਤੁਰਤ ਹਰਨਾਮ ਸਿੰਘਾ ਹਰਨ ਖਾਲਸੇ ਹੋਏ ਮੈਦਾਨ ਵਿਚੋਂ

ਸਿੰਘਾਂ ਨੇ ਗਊ ਘਾਤੀਆਂ ਨੂੰ ਡੰਨ ਦੇਕੇ ਕਿਸੇ ਪਾਸੇ ਨੂੰ ਚਲੇ ਜਾਣਾ ਕਵੀਸ਼ਰ

ਰਛਿਆ ਗਊ ਗ੍ਰੀਬ ਦੀ ਕਰਨ ਖਾਤ੍ਰ ਵੀਰਨ ਕਰ ਭਾਰਾ ਘਲੂਘਾਰ ਗਏ
ਜਾਲਮ ਕਤਲ ਕਰਕੇ ਪੱਟ ਬੁਚੜ ਖਾਨਾ ਮਥਾ ਦੂਰੋ ਹੀ ਟੇਕ ਦਰਬਾਰ ਗਏ
ਨ੍ਹੇਰੇ ਨ੍ਹੇਰੇ ਹੀ ਸ਼ੈਹਰ ਚੋਂ ਨਿਕਲ ਬਾਹਰ ਕਿਸੇ ਪਾਸੇ ਨੂੰ ਹੋ ਫਰਾਰ ਗਏ
ਮੁਲਜਮ ਫੜੇ ਨਾਂ ਗਏ ਹਰਨਾਮ ਸਿੰਘਾ ਫਿਰਕੇ ਇਕ ਮਹੀਨਾ ਗੁਜਾਰ ਗਏ

ਬੇਕਸੂਰਾਂ ਨੂੰ ਫਾਹੇ ਟੰਗਣ ਦੇ ਹੁਕਮ

ਕ੍ਰਿਸਟੀ ਇਕ ਅੰਗ੍ਰੇਜ਼ ਮਸ਼ਹੂਰ ਸੀਗਾ ਖੁਫੀਆ ਪੁਲਸ ਦਾ ਥਾ ਔਧੇਦਾਰ ਵੱਡਾ
ਬਾਰਾਂ ਆਦਮੀ ਓਸ ਨੇ ਫੜੇ ਆਕੇ ਕੀਤਾ ਝੂਠ ਦਾ ਗਰਮ ਬਜ਼ਾਰ ਵੱਡਾ
ਸੀ ਏਹ ਸਾਰੇ ਦੇ ਸਾਰੇ ਹੀ ਬੇਕਸੂਰੇ ਕੀਤਾ ਇਨਾ ਉਤੇ ਅਤਯਾਚਾਰ ਵੱਡਾ
ਮੂੰਹ ਤੇ ਤੋਬਰੇ ਚਾੜ ਕੇ ਗੰਦਗੀ ਦੇ ਚੱਮ ਲਾਹ ਦਿਤਾ ਮਾਰ ਮਾਰ ਵੱਡਾ
ਮੰਨ ਗਏ ਡਰਦੇ ਬੁਚੜ ਕਤਲ ਕਰਨੇ ਕੀਤਾ ਜੁਲਮ ਏਹ ਜਦੋ ਸਰਕਾਰ ਵੱਡਾ
ਝੂਠੇ ਸਾਰੇ ਦੇ ਸਾਰੇ ਗਵਾਹ ਗੁਜ਼ਰੇ ਕੀਤਾ ਮਾਰਨੇ ਨੂੰ ਫਾਹਾ ਤਿਆਰ ਵੱਡਾ
ਏਹ ਇਨਸਾਫ ਦੇਖੋ ਵੱਡੇ ਅਫਸਰਾਂ ਦਾ ਅਸਲੀ ਸੁਣੋ ਵੀਰੋ ਸਮਾਚਾਰ ਵੱਡਾ
ਅਗਲਾ ਪੜ੍ਹੋ ਪ੍ਰਸੰਗ ਹਰਨਾਮ ਸਿੰਘਾ ਕਿਵੇਂ ਕੂਕਜਾਂ ਕੀਆ ਉਪਕਾਰ ਵੱਡਾ

ਅੰਮ੍ਰਿਤਸਰ ਦੇ ਬੁਚੜ ਮਾਰਨ ਵਾਲਯਾ ਨੇ ਭੈਣੀ ਸਾਹਬ ਜਾਣਾ

ਬਾਦ ਇਕ ਮਹੀਨਯੋ ਅੰਮ੍ਰਿਤਸਰ ਤੇ ਰਾਇ ਕੋਟ ਕੀਤਾ ਘਲੂਘਾਲ ਸਿੰਘਾਂ
ਭੈਣੀ ਸਾਹਬ ਪੌਂਚੇ ਕਾਤਲ ਬੁਚੜਾਂ ਦੇ ਦਰਸ਼ਨ ਜਾ ਕੀਤੇ ਗੁਰੂ ਲਾਲ ਸਿੰਘਾਂ
ਅੰਮ੍ਰਿਤਸਰ ਵਾਲੇ ਬੁਚੜ ਮਾਰਨੇ ਦਾ ਦਿਤਾ ਦਸ ਮਹਾਰਾਜ ਨੂੰ ਹਾਲ ਸਿੰਘਾਂ
ਕਰਕੇ ਬਹੁਤ ਪ੍ਰੇਮ ਹਰਨਾਮ ਸਿੰਘਾ ਬੋਲੇ ਸਤਿਗੁਰੂ ਏਸ ਤਰਾਂ ਨਾਲ ਸਿੰਘਾਂ

√ ਸ੍ਰੀ ਸਤਿਗੁਰੂ ਰਾਮ ਸਿੰਘ ਜੀ ਨੇ ਬੁਚੜ ਮਾਰਨੇ ਵਾਲੇ ਸਿੰਘਾਂ ਨੂੰ ਸਚਾ ਉਪਦੇਸ਼ ਦੇਣਾ ਸ੍ਰੀ ਮੁਖਵਾਕ

ਭਾਰਾ ਬੁਚੜਾਂ ਦਾ ਘਲੂਘਾਰ ਕਰਕੇ ਰੂਹ-ਪੋਸ ਕਿਉਂ ਬਣੇ ਸਰਦਾਰ ਸਿੰਘੋ
ਤੁਸੀ ਬੁਚੜਾਂ ਨੂੰ ਨਾ ਸੀ ਕਤਲ ਕਰਨਾ ਅਗਰ ਹੋਣਾ ਥਾ ਤੁਸੀ ਫਰਾਰ ਸਿੰਘੋ
ਬੁਚੜ ਮਾਰਕੇ ਤੁਸੀਂ ਸ਼ਹੀਦ ਹੁੰਦੇ ਦਿੰਦੇ ਬਿਆਨ ਜਾ ਪਾਸ ਸਰਕਾਰ ਸਿੰਘੋ
ਏਸ ਜਿੰਦਗੀ ਸੇ ਮਰਨਾ ਬਹੁਤ ਚੰਗਾ ਤੁਸੀਂ ਬਿਆਨ ਦਿੰਦੇ ਵਾਰ ਵਾਰ ਸਿੰਘੋ
ਅਸੀਂ ਜ਼ੁਲਮ ਹੁੰਦਾ ਝਲ ਸਕਦੇ ਨਾ ਦਸਦੇ ਤੁਸੀਂ ਸਮਾਰ ਸਮਾਰ ਸਿੰਘੋ

ਜ਼ਾਲਮ ਮਾਰਕੇ ਆਪ ਕੁਰਬਾਨ ਹੁੰਦੇ ਧਰਮੀ ਸੂਰਮੇ ਪੁਰਸ਼ਾਂ ਦੀ ਕਾਰ ਸਿੰਘੋ
ਮਾਰ ਦੇਣ ਦਾ ਨਹੀਂ ਹੈ ਪੁੰਨ ਕੋਈ ਮਰਨਾ ਧਰਮ ਤੋਂ ਬੜਾ ਉਪਕਾਰ ਸਿੰਘੋ
ਕਈ ਮੰਨ ਗਏ ਮਾਰਨਾ ਬੁਚੜਾਂ ਨੂੰ ਤੰਗ ਪੁਲਸ ਕਰਦੀ ਮਾਰ ਮਾਰ ਸਿੰਘੋ
ਫੜੇ ਗਏ ਨੇ ਹੋਰ ਹੀ ਬੇਕਸੂਰੇ ਐਵੇਂ ਰਹੇ ਨੇ ਕਸ਼ਟ ਸਹਾਰ ਸਿੰਘੋ
ਹੁਣ ਬੀ ਕਰੋ ਜਲਦੀ ਜਾਵੋ ਅੰਮ੍ਰਿਤਸਰ ਨੂੰ ਕਰੋ ਜ਼ੁਲਮ ਤੇ ਨਹੀਂ ਇਨਕਾਰ ਸਿੰਘੋ
ਮੰਨ ਲਤੋ ਕਸੂਰ ਸਰਕਾਰ ਅਗੇ ਹੋਰ ਕਰੋ ਨਾ ਕੋਈ ਤਕਰਾਰ ਸਿੰਘੋ
ਜਾਕੇ ਦੇਵੋ ਛੁਡਾਇ ਸਭ ਬੇਕਸੂਰੇ ਤੁਸੀਂ ਬਣੋ ਮੁਲਜ਼ਮ ਗੁਨਾਗਾਰ ਸਿੰਘੋ
ਖੁਸ਼ੀ ਜਾਕੇ ਲੜਕੋ ਫਾਂਸੀਆਂ ਤੇ ਬੇਕਸੂਰਾ ਪਰ ਕਰੋ ਉਪਕਾਰ ਸਿੰਘੋ
ਰਖਸ਼ਿਆ ਗਊ ਗਰੀਬ ਦੀ ਕਰਨ ਖਾਤ੍ਰ ਬਲੀਦਾਨ ਦੀ ਹਈ ਦਰਕਾਰ ਸਿੰਘੋ
ਮਰਦ ਅਣਖ ਵਾਲੇ ਬਲੀ ਥੋੜੇ ਪਿਛੇ ਅਸੀ ਹੋਰ ਔਂਦੇ ਲਗਾਤਾਰ ਸਿੰਘੋ
ਵਿਚ ਸਵਰਗ ਭੂਮੀ ਥੋੜੇ ਵਾਸਤੇ ਹੀ ਲੈ ਕੇ ਦੇਵਤੇ ਖੜੇ ਨੇ ਹਾਰ ਸਿੰਘੋ
ਜ਼ਾਲਮ ਜ਼ੁਲਮ ਦੀ ਪੱਟ ਕੇ ਜੜਾਂ ਏਥੋਂ ਦੇਹਾਂ ਧਰਮ ਪਰ ਕਰੋ ਨਿਸਾਰ ਸਿੰਘੋ
ਜਲਦੀ ਜਾਇਕੇ ਤੁਸੀਂ ਹਰਨਾਮ ਸਿੰਘਾ ਸਾਕੇ ਧਰਮ ਦੇ ਦਿਓ ਗੁਜਾਰ ਸਿੰਘੋ

### ਸਿੰਘਾਂ ਨੇ ਅਰਦਾਸ ਸੋਧਣੀ

ਸਚੇ ਪਾਤਸ਼ਾਹ ਜੀ ਤੇਰੇ ਲਾਲ ਅੱਠੇ ਅਸੀਂ ਧਰਮ ਪਰ ਹੋਣ ਕੁਰਬਾਨ ਜਾਂਦੇ
ਬਕਸ਼ ਲਈ ਕਸੂਰ ਕਰਤਾਰ ਸਾਡੇ ਅਸੀਂ ਦੇਣ ਨੂੰ ਹਾਂ ਬਲੀਦਾਨ ਜਾਂਦੇ
ਜਾਨਾਂ ਲੈ ਚੁਕੇ ਹਾਂ ਬੁਚੜ ਪਾਪੀਆਂ ਦੀ ਹੁਣ ਦੇਣ ਅਪਣੀ ਅਸੀਂ ਜਾਨ ਜਾਂਦੇ
ਜਾਂਦੀ ਵਾਰ ਏਹ ਬਲੀ ਹਰਨਾਮ ਸਿੰਘਾ ਕਰ ਸੰਗਤਾਂ ਦੇ ਵਲ ਧਿਆਨ ਜਾਂਦੇ

### ਸਿੰਘਾਂ ਨੇ ਧਰਮ ਪਰ ਕੁਰਬਾਨ ਹੋ ਜਾਣ ਵਾਸਤੇ ਸ੍ਰੀ ਅੰਮ੍ਰਿਤਸਰ ਨੂੰ ਚਾਲੇ ਪਾ ਦੇਣੇ

ਕਮਰਕਸੇ ਕਰਕੇ ਛਕਕੇ ਅੰਨ ਪਾਣੀ ਚਰਨਾ ਗੁਰਾ ਤੇ ਸੀਸ ਨਿਵਾਇ ਜਲਦੀ
ਤੁਰੇ ਸਿੰਘ ਸੰਗਤ ਗੁਰ ਨੂੰ ਟੇਕ ਮੱਥਾ ਸਭ ਨੂੰ ਆਖਰੀ ਫਤਹ ਬੁਲਾਇ ਜਲਦੀ
ਘਰੀ ਪਿੰਡੀ ਨਾ ਗਏ ਨਾ ਕਿਤੇ ਠੈਹਰੇ ਦਿਤੀ ਆਪਣੀ ਚੋਗ ਮੁਕਾਇ ਜਲਦੀ
ਗਏ ਮੌਤ ਨੂੰ ਮਿਲਣ ਹਰਨਾਮ ਸਿੰਘਾ ਖੁਸ਼ੀ ਖੁਸ਼ੀ ਹੀ ਕਦਮ ਉਠਾਇ ਜਲਦੀ

### ਬੁਚੜ ਬੱਧ ਕਰਨ ਵਾਲੇ ਸਿੰਘਾਂ ਦੇ ਬਿਆਨ

ਅਸਾਂ ਕਤਲ ਕੀਤੇ ਬੁਚੜ ਏਸ ਥਾਂ ਦੇ ਸਿੰਘ ਜੱਜਾਂ ਨੂੰ ਦੇਣ ਬਿਆਨ ਓਥੇ
ਅਸੀਂ ਜ਼ੁਲਮ ਹੁੰਦਾ ਝੱਲ ਨਹੀਂ ਸਕੇ ਦਿਤੇ ਮਾਰ ਬੁਚੜ ਮੁਸਲਮਾਨ ਓਥੇ

ਸਾਰੇ ਬੁਚੜਾਂ ਦੇ ਖੂਨੀ ਅਸੀਂ ਅਠੇ ਹੋਰ ਨਹੀਂ ਥਾ ਕੋਈ ਇਨਸਾਨ ਓਥੇ
ਫਾਂਸੀ ਅਸਾਂ ਨੂੰ ਦੇਵੋ ਹਰਨਾਮ ਸਿੰਘਾ ਸਾਰੇ ਤਿਆਰ ਹਮ ਦੇਣ ਨੂੰ ਜਾਨ ਓਥੇ

### ਸ਼ਿਸ਼ਨ ਜੱਜ ਤੇ ਹੋਰ ਅਫਸਰਾਂ ਦੇ ਬਚਨ

ਜਾਵੋ ਜਾਵੋ ਤੁਮ ਕੌਣ ਹੋ ਲੋਕ ਪਾਗਲ ਐਮੇ ਮੁਫਤ ਕਿਉਂ ਜਾਨ ਗਮਾਵਦੇ ਹੋ
ਸ਼ਕ ਸ਼ੁਭਾ ਨਾ ਤੁਸਾਂ ਤੇ ਪੁਲਸ ਦਾ ਹੈ ਅਪਣੇ ਆਪ ਤੁਮ ਖੂੰਨੀ ਬਤਾਉਂਦੇ ਹੋ
ਭਰਮ ਭਾਂਡਾ ਨਾ ਤੁਸਾਂ ਤੇ ਬੁਚੜਾਂ ਦਾ ਤੁਸੀਂ ਆਪ ਫਾਹੇ ਗਲੀ ਪਾਉਂਦੇ ਹੋ
ਚਲੇ ਜਾਵੋ ਤੁਮ ਏਥੋਂ ਹਰਨਾਮ ਸਿੰਘਾ ਬੇਕਸੂਰੇ ਨਜ਼ਰੀ ਮੈਨੂੰ ਆਉਂਦੇ ਹੋ

### ਬੇਕਸੂਰੇ ਛੁਡਵਾ ਦੇਣੇ ਅਪਣੇ ਆਪ ਗ੍ਰਿਫਤਾਰ ਹੋਣਾ

ਖੂੰਨ ਭਰੇ ਸ਼ਸਤ੍ਰ ਦੱਬੇ ਰਖੇ ਹੋਏ ਸ਼ਿਸ਼ਨ ਜੱਜ ਨੂੰ ਦਿਤੇ ਦਿਖਾਲ ਸਿੰਘਾਂ
ਖੂੰਨ ਲਹੂ ਦੇ ਲਿਬੜੇ ਕਪੜੇ ਭੀ ਹੋਰ ਕਈ ਮੁਦੇ ਲਿਆਕੇ ਨਾਲ ਸਿੰਘਾਂ
ਜੱਜ ਬਾਹਰ ਕਢੇ ਸਿੰਘ ਨਹੀਂ ਜਾਂਦੇ ਕਰਕੇ ਦਸ ਤਾਂ ਤਦੋਂ ਕਮਾਲ ਸਿੰਘਾਂ
ਫਸ ਗਏ ਆਪਣੇ ਆਪ ਹਰਨਾਮ ਸਿੰਘਾ ਬੇਕਸੂਰੇ ਕਰਵਾਏ ਬਹਾਲ ਸਿੰਘਾਂ

### ਬੇਕਸੂਰੇ ਵੀਰਾਂ ਦੇ ਨਾਮ

ਫਾਹੇ ਤੇ ਛੁਡਾਏ ਜੇਹੜੇ ਖਾਲਸੇ ਨੇ ਉਨਾਂ ਵੀਰਾਂ ਦੇ ਨਾਮ ਜਰੂਰ ਸੁਣ ਲੌ
ਸੁੰਦਰ ਸਿੰਘ ਨਿਹਾਲ ਸਿੰਘ ਭੂਪ ਸਿੰਘ ਨੇ ਦੋਸ਼ ਮੰਨਿਆ ਹੋ ਮਜਬੂਰ ਸੁਣ ਲੌ
ਰਾਮ ਕਿਸ਼ਨ ਟੇਕਾ ਸੋਭਾ ਬੇਕਸੂਰੇ ਜਵਾਲਾ ਸਿੰਘ ਭੀ ਦੋਸ਼ ਤੇ ਦੂਰ ਸੁਣ ਲੌ
ਮੰਨਾ ਸਿੰਘ ਨਿਹੰਗ ਬੇਦੋਸ਼ ਫੜਿਆ ਸੰਤ ਰਾਮ ਫੜਿਆ ਬਿਨਾ ਕਸੂਰ ਸੁਣ ਲੌ
ਹੀਰਾ ਭਾਟੜਾ ਤੇ ਆਹੀਆਂ ਬੜੇ ਝੂਠੇ ਵੈਂਹਦੇ ਮਾਫ ਗਵਾਹ ਮਸ਼ਹੂਰ ਸੁਣ ਲੌ
ਏਹ ਥੇ ਸ਼ਿਸ਼ਨ ਸਪੁਰਦ ਹਰਨਾਮ ਸਿੰਘਾ ਫੜੇ ਪੁਲਸ ਨੇ ਬਿਨਾ ਕਸੂਰ ਸੁਣ ਲੌ

### ਸ਼ਿਸ਼ਨ ਜੱਜ ਨੇ ਮਜਬੂਰ ਹੋ ਕੇ ਮੌਤ ਦੀ ਸਜ਼ਾਂ ਸੁਣਾ ਦੇਣਾ

ਭਵਾਂ ਇਨਾਂ ਤੇ ਨਹੀਂ ਸਬੂਤ ਗੁਜਰੇ ਨਾ ਕੋਈ ਪੁਲਸ ਨੇ ਰਵਟ ਦਿਖਾਇ ਦਿਤੀ
ਨਾ ਕੋਈ ਸ਼ਕ ਨਾ ਸੁਭਾਬਾ ਇਨਾਂ ਉਤੇ ਖੁਫੀਆ ਪੁਲਸ ਨੇ ਨਹੀਂ ਇਤਲਾਇ ਦਿਤੀ
ਨਾ ਸਬੂਤ ਕੋਈ ਤਰਫੋ ਬੁਚੜਾਂ ਦਿਓ ਨਾ ਕੋਈ ਮੌਕੇ ਦੀ ਕਿਸੇ ਗਵਾਇ ਦਿਤੀ
ਛੋਟੇ ਬੜੇ ਇਸ ਸ਼ੈਹਰ ਦੇ ਰੈਹਨ ਵਾਲਿਆ ਬ੍ਰਖਲਾਫ ਨਾ ਇਨਾਂ ਤੇ ਰਾਇ ਦਿਤੀ
ਲੇਕਨ ਸਿੰਘ ਏਹਬਿਆਨ ਅਕਬਾਲ ਕ੍ਰਦੇਜਿਸਨੇ ਮਿਸਲ ਬੁਨਿਆਦਪੁਚਾਇ ਦਿਤੀ
ਕਲਮ ਬੰਦ ਕਰ ਬਿਆਨ ਹਰਨਾਮ ਸਿੰਘਾ ਸਜ਼ਾ ਮੌਤ ਦੀ ਝੱਟ ਸੁਣਾਇ ਦਿਤੀ

### ਮਹਾਂ ਸੂਰਬੀਰਾਂ ਨੇ ਮੌਤ ਦੀ ਸਜ਼ਾ ਸੁਣ ਕੇ ਖੁਸ਼ੀ ਮਨੌਣੀ

ਸੁਣਕੇ ਫਾਂਸੀ ਦੀ ਸਜ਼ਾ ਨੂੰ ਸਿੰਘ ਚਾਰੋ ਖੁਸ਼ੀਆਂ ਬਹੁਤ ਹੀ ਬਲੀ ਮਨੌਣ ਲੱਗੇ
ਨਾਹਰੇ ਮਾਰਦੇ ਗੂੰਜਦੇ ਸ਼ੇਰ ਵਾਂਗੂੰ ਸਿੰਘ ਫਤੇ ਪਰ ਫਤੇ ਬਲੌਣ ਲੱਗੇ
ਧੰਨ ਸਤਿਗੁਰੂ ਸਤਿਗੁਰੂ ਆਖ ਮੂੰਹੋਂ ਸ਼ਬਦ ਉਚੀ ਉਚੀ ਨਾਲੇ ਗੌਣ ਲੱਗੇ
ਸੁਣਕੇ ਮੌਤ ਦੀ ਸਜਾ ਹਰਨਾਮ ਸਿੰਘਾ ਚਾਰੋ ਖਾਲਸੇ ਜਲੀਆਂ ਪੌਣ ਲੱਗੇ

### ਖੁਸ਼ੀ ਖੁਸ਼ੀ ਸ਼ਹੀਦ ਹੋਣਾ

ਅਪਣੇ ਆਪ ਗਲਾ ਪਾਇ ਰਸੀ ਖੁਸ਼ੀ ਖੁਸ਼ੀ ਹੀ ਫਤੇ ਬੁਲਾਇ ਕਰਕੇ
ਝੂਟਾ ਆਪ ਅਪਣੇ ਲਿਆ ਪੀਂਗ ਵਾਂਗੂੰ ਚੂਨਾਂ ਗੁਰਾਂ ਵਿਚ ਧਯਾਨ ਲਗਾਇ ਕਰਕੇ
ਪਿਪਲ ਨਾਲ ਸੁਣੇਜੇ ਦਿਤੇ ਗਏ ਫਾਹੇ ਸਾਰੇ ਵਿਚ ਬਜ਼ਾਰ ਦਿਖਾਇ ਕਰਕੇ
ਚਾਰੋ ਹੋਏ ਸ਼ਹੀਦ ਹਰਨਾਮ ਸਿੰਘਾ ਨਾਹਰੇ ਉਚੀ ਉਚੀ ਮੂੰਹੋਂ ਲਾਇ ਕਰਕੇ

### ਸ਼ਹੀਦਾਂ ਦੇ ਨਾਮ

ਬੀਹਲਾ ਸਿੰਘ ਲੈਹਣਾ ਸਿੰਘ ਹਾਕਮ ਸਿੰਘ ਫਾਂਸੀ ਆਏ ਚਾਰ ਜਾਣੋ
ਲਾਲ ਸਿੰਘ ਲੈਹਣਾ ਸਿੰਘ ਕਾਲੇ ਪਾਣੀ ਦੋ ਕੁ ਸਿੰਘ ਹੋ ਗਏ ਫਰਾਰ ਜਾਣੋ
ਨਿਤਰ ਗਏ ਕੂਕੇ ਸਿੰਘ ਨਾਮਧਾਰੀ ਅਪਣੇ ਆਪ ਹੋ ਕੇ ਗ੍ਰਿਫਤਾਰ ਜਾਣੋ
ਬੇਕਸੂਰੇ ਛਡਾਏ ਹਰਨਾਮ ਸਿੰਘਾ ਧੰਨ ਧੰਨ ਲੈ ਲਈ ਸੰਸਾਰ ਜਾਣੋ

### ਰਾਇ ਕੋਟ ਦੇ ਬੁਚੜ ਬੱਧ ਦਾ ਪ੍ਰਸੰਗ

ਰਾਇ ਕੋਟ ਦਾ ਜ਼ਿਲਾ ਹੈ ਲੁਧਯਾਨਾ ਜਾਲਮ ਏਸ ਥਾਂ ਦੇ ਮੁਸਲਮਾਨ ਸੀਗੇ
ਸਾਰੇ ਏਸ ਥਾਂ ਦੇ ਜਾਲਮ ਬੁਚੜਾ ਦੇ ਰਾਂਝਾ ਬੂਟਾ ਦੋ ਬੜੇ ਸ਼ੈਤਾਨ ਸੀਗੇ
ਕਚੇ ਹੱਡ ਗੇਰਨ ਵਿਚ ਟੋਭਯਾ ਦੇ ਗਊਆਂ ਮਾਰਦੇ ਸਰੇ ਮੈਦਾਨ ਸੀਗੇ
ਹਿੰਦੂ ਸਿਖਾਂ ਦੇ ਚਿਤ ਦਖੌਣ ਵਾਲੇ ਅਫਸਰ ਏਸ ਥਾਂ ਦੇ ਬੇਈਮਾਨ ਸੀਗੇ
ਮਰਜੋ ਮਾਰ ਕੇ ਜਾਲਮਾਂ ਪਾਪੀਆਂ ਨੂੰ ਤੁਲੇ ਏਸ ਉਤੇ ਕੂਕੇ ਆਨ ਸੀਗੇ
ਨਾਮਧਾਰੀਏ ਬੀਰ ਬਹਾਦਰਾਂ ਨੇ ਏਸ ਪਾਪ ਵੰਨੀ ਕੀਤੇ ਧਿਆਨ ਸੀਗੇ
ਮੰਗਲ ਸਿੰਘ ਗੁਰਮੁਖ ਸਿੰਘ ਬੀਰ ਬਾਂਕੇ ਰਲੇ ਤੀਸਰੇ ਸਿੰਘ ਮਸਤਾਨ ਸੀਗੇ
ਰਤਨ ਸਿੰਘ ਜੀ ਚੌਥੇ ਹਰਨਾਮ ਸਿੰਘਾ ਰਲੇ ਪੰਜਮੇ ਸਿੰਘ ਗਿਆਨ ਸੀਗੇ

### ਸਿੰਘਾਂ ਨੇ ਬੁਚੜ ਕਤਲ ਕਰਨੇ

ਪੰਜੇ ਸਿੰਘ ਏਹ ਸੂਰਮੇ ਬਲੀ ਬਾਂਕੇ ਗਏ ਮੌੜਾਂ ਤੇ ਸੀ ਛੀਨੀਵਾਲ ਵੀਰੋ

ਤਾਜ ਪੁਰੇ ਡੇਰੇ ਬੂਟਾ ਰਾਮ ਜੀ ਦੇ ਲੰਗਰ ਹਮਨ ਕੀਤੇ ਪ੍ਰੇਮ ਨਾਲ ਵੀਰੋ
ਏਥੇ ਸਿੰਘ ਅੜਵੰਗੀ ਭੀ ਮਿਲ ਗਯਾ ਸੀ ਦੋਕੁ ਹੋਰ ਮਿਲ ਗਏ ਗੁਰੂ ਲਾਲ ਵੀਰੋ
ਰਾਇ ਕੋਟ ਪਹੁੰਚੇ ਅੱਧੀ ਰਾਤ ਵੇਲੇ ਮੁਖੋ ਆਖ ਅਕਾਲ ਅਕਾਲ ਵੀਰੋ
ਬੁਚੜ ਕਤਲ ਕੀਤੇ ਹਾਤੇ ਵਿਚ ਵੜਕੇ ਗਊਆਂ ਦਿਤੀਆਂ ਬਾਹਰ ਨਿਕਾਲ ਵੀਰੋ
ਗਊ ਘਾਤੀਆਂ ਜਾਲਮਾਂ ਪਾਪੀਆਂ ਦੇ ਲੈ ਲਏ ਬਦਲੇ ਤੱਤਕਾਲ ਵੀਰੋ
ਰਾਂਝਾ ਬੂਟਾ ਨਾਂ ਕਿਤੇ ਭੀ ਮਿਲੇ ਕਿਧਰੇ ਕੀਤੀ ਬਹੁਤ ਭਾਰੀ ਦੇਖ ਭਾਲ ਵੀਰੋ
ਸਿੰਘ ਹਰਨ ਹੋ ਗਏ ਹਰਨਾਮ ਸਿੰਘਾ ਕਰਕੇ ਬਹੁਤ ਭਾਰੀ ਘਲੂਘਾਲ ਵੀਰੋ

ਸਾਕੇ ਦੇ ਸਮਾਚਾਰ

ਕਮਜ਼ੀਨ ਫਿਦਵੀ ਝੋਲੀ ਚੁਕ ਸਾਰੇ ਪਹੁੰਚ ਗਏ ਸੀ ਪਾਸ ਸਰਕਾਰ ਜਲਦੀ
ਨਾਮ ਲਈ ਜਾਂਦੇ ਬੇਕਸੂਰਜਾ ਦਾ ਬੇਈਮਾਨ ਆ ਗਏ ਗਦਾਰ ਜਲਦੀ
ਐਸੇ ਮੌਕੇ ਦੀ ਰੈਹਣ ਉਡੀਕ ਕਰਦੇ ਗ੍ਰਮ ਜੁਲਮ ਦਾ ਕਰਨ ਬਜਾਰ ਜਲਦੀ
ਵੈਹਦੇ ਮਾਫ ਗੁਲਾਬ ਸਿੰਓ ਦਲੂ ਕਾਹਨਾ ਕੀਤੀ ਏਨਾਂ ਨੇ ਤੇਜ ਰਫਤਾਰ ਜਲਦੀ
ਭੰਗਾ ਸਿੰਘ ਭੂਪਾ ਦੋਨੋ ਖੋਜੀਆਂ ਨੇ ਦੱਬੇ ਖੁਰੇ ਸਮਾਰ ਸਮਾਰ ਜਲਦੀ
ਅੱਠ ਆਦਮੀ ਦੇ ਖੁਰੇ ਪਕੜ ਕਰਕੇ ਛੀਨੀ ਵਾਲ ਲੈ ਗਏ ਲਗਾਤਾਰ ਜਲਦੀ
ਛੀਨੀ ਵਾਲੀਏ ਦਲੂ ਨੇ ਦੱਸ ਦਿੱਤਾ ਤੇਗਾਂ ਕੱਢਕੇ ਦਿਤੀਆਂ ਚਾਰ ਜਲਦੀ
ਕਿਹਾ ਲੋਕਾਂ ਨੇ ਸਿੰਘ ਮਸਤਾਨ ਭਾਈ ਖਿਸਕ ਜਾਵੋ ਕਿਧਰੇ ਛਾਲਾਮਾਰ ਜਲਦੀ
ਜੇਠੂਪੁਰੇ ਆ ਗਏ ਥੋਨੂੰ ਫੜਨ ਵਾਲੇ ਤਿੰਨੇ ਹੋ ਜਵੋ ਤੁਸੀਂ ਫਰਾਰ ਜਲਦੀ
ਭੱਜ ਗਏ ਜੇ ਸਿੰਘ ਮਸਤਾਨ ਕੈਹਦਾ ਬੇਕਸੂਰਾ ਨੂੰ ਦੇਣਗੇ ਮਾਰ ਜਲਦੀ
ਫਾਂਸੀ ਚੜਾਂਗੇ ਮਾਰੇ ਨੇ ਅਸੀਂ ਬੁਚੜ ਤਿੰਨੇ ਅਸੀਂ ਬਣੀਏ ਗੁਨਾਗਾਰ ਜਲਦੀ
ਤਿੰਨੇ ਮੰਨ ਗਏ ਦੋਸ਼ ਹਰਨਾਮ ਸਿੰਘਾ ਅਪਣੇ ਆਪ ਹੋ ਗਏ ਗ੍ਰਿਫਤਾਰ ਜਲਦੀ

ਸਿੰਘਾਂ ਦੇ ਬਿਆਨ

ਕੋਠੀ ਬਸੀਆਂ ਫੜ ਕੇ ਪੇਸ਼ ਕੀਤੇ ਤਿੰਨੇ ਹੋਏ ਬਯਾਨ ਅਕਬਾਲ ਏਥੇ
ਕਾਤਲ ਬੁਚੜਾਂ ਦੇ ਅਸੀਂ ਸਿੰਘ ਤਿੰਨੇ ਕੋਈ ਹੋਰ ਨਾ ਅਸਾਂ ਦੇ ਨਾਲ ਏਥੇ
ਰਤਨ ਸਿੰਘ ਗਯਾਨੀ ਸਿੰਘ ਬੇਕਸੂਰੇ ਕਰੋ ਇਨਾਂ ਨੂੰ ਤੁਰਤ ਬਹਾਲ ਏਥੇ
ਸਾਨੂੰ ਦਿਓ ਫਾਂਸੀ ਖੂੰਨੀ ਅਸੀਂ ਤਿੰਨੇ ਅਸੀਂ ਖੂੰਨਾਂ ਦੇ ਦੱਸਦੇ ਹਾਲ ਏਥੇ
ਏਸ ਜਿਉਣ ਨਾਲੋਂ ਮਰਨਾ ਬਹੁਤ ਅੱਛਾ ਗਊਆਂ ਸਾਹਮਣੇ ਹੋਣ ਹਲਾਲ ਏਥੇ

ਅਸੀਂ ਤੰਗ ਆਕੇ ਬੁਚੜ ਕਤਲ ਕੀਤੇ ਝੱਲ ਸਕੇ ਨਾ ਜੁਲਮ ਦੀ ਝਾਲ ਏਥੇ
ਬੰਦ ਕੀਤੇ ਨਾਂ ਤੁਸੀਂ ਜੇ ਬੁਚੜਖਾਨੇ ਭਾਰੇ ਹੋਣਗੇ ਜੰਗ ਜਲਾਲ ਏਥੇ
ਮਾਰ ਮਰਨਗੇ ਸਿੰਘ ਹਰਨਾਮ ਸਿੰਘਾ ਹਾਤੇ ਬੰਦ ਕਰਦੇ ਤੱਤਕਾਲ ਏਥੇ

ਸਿੰਘਾਂ ਦੀ ਸਤਿਗੁਰਾਂ ਪਾਸ ਬੇਨਤੀ

ਜਿਉਂਦੇ ਜੀਉ ਇਸ ਅੱਖਾਂ ਸੇ ਦੇਖ ਲਈਏ ਆਕੇ ਦੇਹ ਦ੍ਰਸ਼ਨ ਇਕ ਵਾਰ ਸਾਨੂੰ
ਸਾਡੇ ਸੁਆਸ ਥੋੜੇ ਰੈਹ ਗਏ ਵਿਚ ਦੁਨੀਆਂ ਫਾਹੇ ਦੇਣ ਨੂੰ ਤਿਆਰ ਸਰਕਾਰ ਸਾਨੂੰ
ਸਚੇ ਪਾਤਸ਼ਾਹ ਸਤਿਗੁਰੂ ਰਾਮ ਸੰਘ ਜੀ ਕਾਲ ਸੱਦਦਾ ਹੈ ਹਾਕਾ ਮਾਰ ਸਾਨੂੰ
ਹਾੜੇ ਕੱਢਦੇ ਅਸੀਂ ਹਰਨਾਮ ਸਿੰਘਾ ਏਥੇ ਆਣ ਕੇ ਦੇਹ ਦੀਦਾਰ ਸਾਨੂੰ

ਸਿੰਘਾਂ ਦੀ ਅਰਜ ਮੰਨਕੇ ਸਤਿਗੁਰਾਂ ਨੇ ਦਰਸ਼ਨ ਦੇਣੇ

ਕੀਤੀ ਸਤਿਗੁਰਾਂ ਪ੍ਰੇਰਨਾ ਅਫਸਰਾਂ ਨੂੰ ਉਨਾਂ ਗੁਰਾਂ ਨੂੰ ਤੁਰਤ ਬੁਲਾ ਲਿਆ
ਆਏ ਬਸੀਆ ਸਤਗੁਰੂ ਰਾਮ ਸਿੰਘ ਜੀ ਹੀਲਾ ਮਿਲਣ ਦਾ ਕੋਈ ਬਣਾ ਲਿਆ
ਅਫਸਰ ਕੈਹਣ ਓਗਾਹੀ ਨੂੰ ਗੁਰੂ ਸੱਦੇ ਭੇਦ ਕਿਸੇ ਨੂੰ ਨਹੀਂ ਬਤਾ ਲਿਆ
ਧੀਰਜ ਸਿੰਘਾ ਨੂੰ ਦਿਤੀ ਹਰਨਾਮ ਸਿੰਘਾ ਸਿੰਘਾਂ ਦ੍ਰਸ ਅਖੀਰ ਦਾ ਪਾ ਲਿਆ

ਸਿੰਘਾਂ ਨੇ ਸ਼ਹੀਦ ਹੋਣਾ

ਰਾਇ ਕੋਟ ਬੁਚੜਖਾਨੇ ਪਾਸ ਨੂੰ ਹੀ ਟਿਕੀ ਸੂਰਜ ਦੀ ਨਿਕਲਦੀ ਨਾਲ ਵੀਰੋ
ਫਾਹੇ ਟੰਗ ਦਿਤੇ ਤਿੰਨੇ ਵੀਰ ਧਰਮੀ ਹੋਰ ਦਸਾ ਕੀ ਆਪ ਨੂੰ ਹਾਲ ਵੀਰੋ
ਖੁਸ਼ੀ ਨਾਲ ਫਾਂਸੀ ਚੜੇ ਸਿੰਘ ਤਿੰਨੇ ਮੁਖੋ ਆਖ ਅਕਾਲ ਅਕਾਲ ਵੀਰੋ
ਤਿੰਨੇ ਹੋਏ ਸ਼ਹੀਦ ਹਰਨਾਮ ਸਿੰਘਾ ਧਰਮ ਵਾਸਤੇ ਗੁਰੂ ਦੇ ਲਾਲ ਵੀਰੋ

ਮਹਾਂ ਸੂਰਬੀਰਾਂ ਸ਼ਹੀਦਾਂ ਦਾ ਜਿਕਰ

ਲੈ ਗਏ ਲਾਸ਼ਾਂ ਬਾਰਸ ਗਡਜਾ ਤੇ ਪਿਥੋ ਪਿੰਡ ਜਾਨਕੇ ਸਿਸਕਾਰ ਸੀਗੇ
ਮੰਗਲ ਸਿੰਘ ਗੁਰਮੁਖ ਸਿੰਘ ਬਲੀ ਜੋਧੇ ਤੀਜੇ ਸਿੰਘ ਮਸਤਾਨ ਸਰਦਾਰ ਸੀਗੇ
ਢਿਲੋ ਗੋਤ ਵਿਚੋਂ ਦੇਸ ਮਾਲਵੇ ਦੇ ਪਿਥੋ ਪਿੰਡ ਦੇ ਵਸਨੇਹਾਰ ਸੀਗੇ
ਗਿਆਨੀ ਸਿੰਘ ਸੂਬਾ ਮੰਡੀ ਪਿੰਡ ਦਾ ਥਾ ਵ੍ਰਿਦਵਾਨ ਭਾਰੀ ਸਮਝਦਾਰ ਸੀਗੇ
ਰਤਨ ਸਿੰਘ ਦੂਜੇ ਨਾਈ ਵਾਲੇ ਦੇ ਥੇ ਕੀਤੇ ਇਨਾਂ ਨੇ ਬੜੇ ਉਪਕਾਰ ਸੀਗੇ
ਦੋਨੋਂ ਸਿੰਘ ਬੇਦੋਸ਼ ਹੀ ਗਏ ਮਾਰੇ ਕੀਤੇ ਨਹੀਂ ਇਨਸਾਫ ਸਰਕਾਰ ਸੀਗੇ
ਲੁਧੇਹਾਨੇ ਦਿਤੇ ਫਾਂਸੀ ਵੀਰ ਦੋਨੋਂ ਜੇਹੜੇ ਕੂਕਜਾਂ ਦੇ ਜਥੇਦਾਰ ਸੀਗੇ

ਕੀਤਾ ਕੈਹਰ ਸਰਕਾਰ ਹਰਨਾਮ ਸਿੰਘਾ ਸਜਾ ਮੌਤ ਦੇ ਨਾਂ ਗੁਨਾਗਾਰ ਸੀਗੇ

ਵ੧੯੨੭ ਬਿ: ਮਾਹ ਕਤਕ ਵਿਚ ਮਾਤਾ ਜਸਾਂ ਜੀ ਨੇ ਪ੍ਰਲੋਕ ਗਵਨ ਕਰਨਾ

ਮੈਹਲ ਸਤਿਗੁਰਾਂ ਦੇ ਸੁਰਗ ਵਾਸ ਹੋਏ ਵਡੇ ਸਮਝ ਵਾਲੇ ਭਾਗ ਦਾਰ ਵੀਰੋ
ਮਾਤਾ ਸਾਹਬ ਦੇ ਭੋਗ ਪਰ ਦੂਰ ਦੂਰੋਂ ਆਈਆਂ ਸੰਗਤਾਂ ਪ੍ਰੇਮ ਦਿਲ ਧਾਰ ਵੀਰੋ
ਮੈਨ ਦੁਆਬ ਢਾਹਾ ਸਾਰਾ ਦੇਸ ਆਇਆ ਮਾਝਾ ਮਾਲਵਾ ਤੇ ਪੋਠੋਹਾਰ ਵੀਰੋ
ਖੇਲ ਬਿਚਲ ਗਈ ਜਿਮੇਂ ਹਰਨਾਮ ਸਿੰਘਾ ਓਹ ਭੀਸੁਨੋ ਅਗਲਾ ਸਮਾਚਾਰ ਵੀਰੋ

ਮਸਤਾਨਿਆਂ ਦੀਵਾਨਿਆਂ ਦੇ ਜੋਸ਼ ਭਰੇ ਲੈਕਚਰ

ਦੇਸ਼ਾਂ ਦੇਸ਼ਾਂ ਦੇ ਮਸਤ ਮਸਤਾਨੜੇ ਜੋ ਕੱਠੇ ਕੁੱਲ ਹੋਏ ਏਥੇ ਆਨ ਸਿੰਘੋ
ਰੋਇ ਰੋਇ ਕਰਕੇ ਭੁਬਾਂ ਮਾਰ ਉਚੀ ਲਗੇ ਜੋਸ਼ ਮਸਤਾਨੜੇ ਖਾਨ ਸਿੰਘੋ
ਕਹਿੰਦੇ ਜੁਲਮ ਦੀ ਵੀਰਨੋ ਹੱਦ ਹੋ ਗਈ ਬੁਚੜ ਬਹੁਤ ਪਾਪੀ ਮੁਸਲਮਾਨ ਸਿੰਘੋ
ਗਊਆਂ ਮਾਰਦੇ ਕੋਸਕੇ ਸੌਂਹੇਂ ਥੋਡੇ ਜਿਉਂਦੇ ਕਾਸਨੂੰ ਤੁਸੀਂ ਜਹਾਨ ਸਿੰਘੋ
ਮਰ ਗਏ ਕਿਉਂ ਨਾ ਸਿੰਘੀ ਧਰਮ ਤਜਕੇ ਮੁਰਦੇ ਲਈ ਕਿਉਂ ਫਿਰੋਂ ਪ੍ਰਾਨ ਸਿੰਘੋ
ਦੁਸ਼ਟ ਮਾਰਨੀ ਸੰਤ ਬੁਚੜ ਪਾਪੀਆਂ ਦਾ ਕਰ ਦਿਓ ਭਾਰੇ ਘਲੂਘਾਨ ਸਿੰਘੋ

ੴ ਸਤਿਗੁਰ ਪ੍ਰਸਾਦਿ ॥

# ਸਾਕਾ ਮਾਲੇਰ ਕੋਟਲਾ

## ਦੇਗ਼, ਤੇਗ਼, ਫਤਹ

ਜਉ ਤਉ ਪ੍ਰੇਮ ਖੇਲਨ ਕਾ ਚਾਉ । ਸਿਰੁ ਧਰਿ ਤਲੀ ਗਲੀ ਮੇਰੀ ਆਉ ।
ਇਤੁ ਮਾਰਗਿ ਪੈਰੁ ਧਰੀਜੈ । ਸਿਰੁ ਦੀਜੈ ਕਾਣਿ ਨ ਕੀਜੈ ।

### ਸ੍ਰੀ ਸਤਿਗੁਰੂ ਰਾਮ ਸੰਘ ਜੀ ਪਾਸ ਮਸਤਾਨਿਆਂ ਦੀ ਅਰਜ

ਕੋਸ ਕੋਸ ਗਊਆਂ ਸੌਂਹੇ ਮਾਰਦੇ ਨੇ ਨਾਲੇ ਦੁਖੀ ਕਰਦੇ ਘੂਰ ਘੂਰ ਸਤਿਗੁਰ
ਹੁਣਤਾਂ ਜੁਲਮਦੀ ਗੁਰੂ ਜੀ ਹਦਹੋਕੇ ਪਿਆਲੀ ਪਾਪ ਦੀ ਹੋਈ ਭਰਪੂਰ ਸਤਿਗੁਰ
ਜਾਲਮ ਜੁਲਮ ਕਰਨੇ ਵਾਲੇ ਪਾਪੀਆਂ ਦਾ ਬੇੜਾ ਅਸਾਂ ਕਰਨਾ ਚੂਰ ਚੂਰ ਸਤਿਗੁਰ
ਗਊਗ਼ੀਬਦੀ ਰਛਿਆ ਅਸਾਂ ਕਰਨੀ ਸਾਨੂੰ ਜ਼ਾਲਮਾਂ ਕੀਆ ਮਜ਼ਬੂਰ ਸਤਿਗੁਰ
ਅਸਾਂ ਕਤਲ ਕਰਨੇ ਬੁਚੜ ਕੋਟਲੇ ਦੇ ਦੇਉ ਅਸਾਂ ਨੂੰ ਹੁਕਮ ਹਜੂਰ ਸਤਿਗੁਰ
ਤੇਗਾਂ ਬਰਛੀਆਂ ਨਾਲ ਹਰਨਾਮ ਸਿੰਘਾ ਬੁਚੜ ਮਾਰਨੇ ਹੈਨ ਜਰੂਰ ਸਤਿਗੁਰ

### ਸ੍ਰੀ ਸਤਿਗੁਰੂ ਜੀ ਨੇ ਮਸਤਾਨਿਆਂ ਨੂੰ ਨਾਮ ਰੂਪੀ ਸ਼ਸਤ੍ਰ ਚਲੌਣ ਦੀ ਨਸੀਹਤ ਕਰਨੀ

ਜੇਹੜੀ ਕਹਾਂ ਮੈ ਏਸ ਮਸ਼ੀਨਗਨ ਦੀ ਪਹੁੰਚੂ ਗੋਲੀ ਸਮੁੰਦਰੋਂ ਪਾਰ ਥੋਡੀ
ਏਹ ਅਠੋਤ੍ਰੀ ਮਾਲਾ ਬੰਦੂਕ ਜੇਹੜੀ ਦੇਸਾਂ ਸਾਰਿਆਂ ਮੈ ਕਰੂ ਮਾਰ ਥੋਡੀ
ਮਣਕਾ ਮਾਲਾ ਦਾ ਗੋਲੀ ਮਸ਼ੀਨਗਨ ਦੀ ਚਲੂ ਲੂਸਗਨ ਤੇਜ ਰਫਤਾਰ ਥੋਡੀ
ਗੋਲਾ ਮੁਕੂ ਨਾ ਮੁਕੂ ਬਰੂਦ ਥੋਡਾ ਭਾਰੀ ਤੋਪ ਕਰਦੂ ਧੁੰਦੂਕਾਰ ਥੋਡੀ
ਏਸਤ੍ਰਾਂ ਮਲੇਛਾਂ ਦਾ ਨਾਸ ਕਰਕੇ ਸੰਤ ਖਾਲਸਾ ਲਗੂ ਦਰਬਾਰ ਥੋਡੀ
ਕਲਜੁਗ ਵਿਚ ਵਰਤੂ ਸਤਿਜੁਗ ਆਣ ਏਥੇ ਸਾਰਾ ਕਰੂਗਾ ਸਿਫਤ ਸੰਸਾਰ ਥੋਡੀ
ਹਾਲੇ ਨਹੀਂ ਮੌਕਾ ਸਿੰਘੋ ਠੈਹਰ ਜਾਵੋ ਹੁਨ ਏਹ ਗੁਫਤਗੂ ਹਈ ਬੇਕਾਰ ਥੋਡੀ
ਸਾਡਾ ਬਚਨ ਮੰਨੋਂ ਠੈਹਰੋ ਖਾਲਸਾ ਜੀ ਬਹੁਤ ਬੁਰੀ ਹਈ ਬਿਚਾਰ ਥੋਡੀ

ਠੈਹਰੋ ਠੈਹਰੋ ਠੈਹਰੋ ਮੌਕਾ ਨਹੀਂ ਹਾਲੇ ਥੌੜੇ ਸਮੇਂ ਨੂੰ ਪਊ ਦਰਕਾਰ ਥੋਡੀ
ਜੰਗੀ ਜੋਸ਼ ਦੀ ਪਾਣ ਉਤਾਰ ਦੇਵੋ ਸ਼ਾਂਤਮਈ ਦੀ ਚਾਹੀਏ ਹਥਿਆਰ ਥੋਡੀ
ਸੂਰ ਬੀਰ ਬਹਾਦਰੋ ਬਚਨ ਮੰਨੋ ਹਾਲੇ ਚਾਹੀਏ ਮਯਾਨ ਤਲਵਾਰ ਥੋਡੀ
ਫਤੇ ਪਾਵੋਂਗੇ ਨਾ ਬਚਨ ਉਲਟ ਸਾਡਾ ਜਲਦੀ ਕਰੋਗੇ ਹੋਊਗੀ ਹਾਰ ਥੋਡੀ
ਚੁਪ ਚੁਪ ਮਸਤਾਨਿਯੋ ਬਕੋ ਨਾਹੀ ਲਈ ਖਬਰ ਜਾਊ ਖਬਰਦਾਰ ਥੋਡੀ
ਜ਼ੁਲਮ ਕਰਨ ਵਾਲੇ ਸਜਾ ਆਪ ਪਾਸਨ ਉਨਾਂ ਉਤੇ ਕੀ ਹੈ ਜੁਮੇਵਾਰ ਥੋਡੀ
ਜੋ ਕੋਈ ਕਰੂਗਾ ਭਰੂਗਾ ਸਜਾ ਓਹੀ ਬੇਕਾਰ ਸਾਰੀ ਹਾ ਹਾ ਕਾਰ ਥੋਡੀ
ਸਮਾਂ ਨਹੀਂ ਹੈ ਹਾਲੇ ਹਰਨਾਮ ਸਿੰਘਾ ਸੁਣ ਲਈ ਮੈਂ ਪੁਕਾਰ ਥੋਡੀ

ਮਸਤਾਨਿਆਂ ਸਿੰਘਾਂ ਨੇ ਸਤਿਗੁਰਾਂ ਦੇ ਪ੍ਰਵਾਰੇ ਰੋਕੇ ਚਾਲੇ ਪੌਣੇ

ਰੋਕੇ ਸਤਿਗੁਰਾਂ ਦੇ ਸਿੰਘ ਰੁਕੇ ਨਾ ਸੀ ਉਚੀ ਬੋਲਕੇ ਫਤੇ ਬਲਵਾਨ ਤੁਰ ਪਏ
ਮੂੰਹੋਂ ਸ਼ਬਦ ਅਕਾਲ ਅਕਾਲ ਕਰਕੇ ਮੂਹਰੇ ਇਕ ਤੋਂ ਇਕ ਜਵਾਨ ਤੁਰ ਪਏ
ਗਾਨੇ ਮੌਤ ਸ਼ਹੀਦੀ ਦੇ ਬੰਨ ਹਥੀਂ ਮੂਹਰੇ ਝੂਲਦਾ ਛੱਡ ਨਿਸ਼ਾਨ ਤੁਰ ਪਏ
ਸਾਰਾ ਦਸ ਤੇ ਹਾਲ ਹਰਨਾਮ ਸਿੰਘਾ ਕਿਕਣ ਖਾਲਸੇ ਹੋਣ ਕੁਰਬਾਨ ਤੁਰ ਪਏ

ਵਾਕ ਕਵੀਸ਼ਰ

ਭਾਵੀ ਟਲੀ ਨਾ ਪੀਰ ਪਕੰਬਰਾਂ ਤੋਂ ਮਿਟਦੀ ਨਹੀ ਮੇਟੀ ਹੋਣ ਹਾਰ ਲੋਕੋ
ਲੁਕਆ ਜਾਇ ਮੁਚਕੰਦ ਦੇਘਰਾਂ ਅੰਦ੍ਰ ਮਾਰਜਾ ਭਾਵੀ ਕ੍ਰਿਸ਼ਨ ਅਵਤਾਰ ਲੋਕੋ
ਮਾਰਿਆ ਭਾਵੀ ਬਚ ਗਜਾ ਦੁਸ਼ਮਨਾਂ ਤੋਂ ਸ਼ਿਵ ਜੀ ਝੋਟਿਆਂ ਦੇ ਰੂਪ ਧਾਰ ਲੋਕੋ
ਮਿੱਟੀ ਮੇਲ ਦਿਤਾ ਕੌਰੇ ਪਾਂਡਵਾਂ ਨੂੰ ਭਾਵੀ ਸਮਝ ਲੌ ਦ੍ਰੋਪਤੀ ਨਾਰ ਲੋਕੋ
ਮਲੀਆ ਮੇਟ ਕੀਤਾ ਭਾਵੀ ਚੰਦਰੀ ਨੇ ਰਾਜਾ ਰੌਣ ਵਰਗਾ ਸਮਝਦਾਰ ਲੋਕੋ
ਛਿਪੰਜਾ ਕ੍ਰੋੜ ਜਾਦੋ ਬਲੀ ਬੀਰ ਜੋਧੇ ਮਾਰ ਭਾਵੀ ਨੇ ਕਰੇ ਖਵਾਰ ਲੋਕੋ
ਚੂਹੜੇ ਬਣੇ ਰਾਜੇ ਹਰੀ ਚੰਦ ਵਰਗੇ ਵਿਕੀਆਂ ਰਾਣੀਆਂ ਵਿਚ ਬਜਾਰ ਲੋਕੋ
ਦਰ ਦਰ ਭੀਖ ਮੰਗਦੇ ਰਾਜੇ ਚਕ੍ਰਵਰਤੀ ਭਾਂਵੀ ਤੋੜਦੀ ਕੁਲ ਹੰਕਾਰ ਲੋਕੋ
ਮਾਰੇ ਸਿਖ ਵੀ ਭਾਵੀ ਨੇ ਮੁਦਕੀ ਮੈਂ ਜੰਗ ਜਿਤ ਕਰਕੇ ਗਏ ਹਾਰ ਲੋਕੋ
ਭਾਵੀ ਸਿੰਘਾਂ ਦੇ ਰਾਜ ਦੀ ਚੰਦ ਕੌਰਾਂ ਜ਼ਿਸਤੇ ਗਿਆ ਲਾਹੌਰ ਦਰਬਾਰ ਲੋਕੋ
ਚੜਦੀ ਕਲਾ ਉਤੇ ਨਾਮਧਾਰੀਆਂ ਦੇ ਭਾਵੀ ਵਰਤ ਗਈ ਆਣ ਕਰਤਾਰ ਲੋਕੋ
ਮਸਤ ਟਾਲੇ ਨਾ ਟਲੇ ਹਰਨਾਮ ਸਿੰਘਾ ਹੋਏ ਕੋਟਲੇ ਨੂੰ ਸਾਰੇ ਤਿਆਰ ਲੋਕੋ

ਕਵੀਸ਼ਰ

ਕਿਹਾ ਸਤਿਗੁਰਾਂ ਨੇ ਸੀਗਾ ਬਹੁਤ ਅਛਾ ਆਖਾ ਮੰਨਿਆ ਨਹੀਂ ਮਸਤਾਨੜਾਂ ਨੇ
ਬਿਨਾ ਸਮੇਂ ਭੈੜੀ ਛੇੜੀ ਛੇੜ ਖਾਨੀ ਵਕਤ ਸੋਚਿਆ ਨਹੀਂ ਨਿਦਾਨੜਾਂ ਨੇ
ਸ਼ਮਾਂ ਧਰਮ ਤੇ ਜਲਨ ਪਤੰਗ ਚੱਲੇ ਪੁਛੀ ਬਾਤ ਨਾ ਫੇਰ ਪ੍ਰਵਾਨੜਾਂ ਨੇ
ਬੁਚੜ ਮਾਰਨੇ ਲੀਏ ਹਰਨਾਮ ਸਿੰਘਾ ਕਮਰਕੱਸੇ ਕਰ ਲਏ ਦੀਵਾਨੜਾਂ ਨੇ

ਸ੍ਰੀ ਸਤਿਗੁਰਾਂ ਨੇ ਏਸ ਮਸਤਾਨੇ ਸ਼ਹੀਦੀ ਜਥੇ ਦੀ ਇਤਲਾਹ ਗੌਰਮਿੰਟ ਨੂੰ ਦੇਣੀ

ਕੁਛਕ ਮਸਤ ਮਸਤਾਨੜੇ ਸਿਖ ਸਾਡੇ ਚਾਂਹਦੇ ਅਮਨ ਅਮਾਨ ਹੈ ਭੰਗ ਕਰਨਾ
ਸਾਡੇ ਕਹਿਣ ਤੇ ਭੀ ਫੌਜਾਂ ਨਹੀਂ ਰੁਕੀਆਂ ਚਾਹੁੰਦੇ ਬੁਚੜਾਂ ਸੇ ਸਿਰਫ ਜੰਗ ਕਰਨਾ.
ਥੋਨੂੰ ਖਬਰ ਦਿਤੀ ਸਾਰੇ ਮਾਮਲੇ ਦੀ ਜਥਾ ਰੋਕਣੇ ਦਾ ਕੋਈ ਢੰਗ ਕਰਨਾ
ਨਰਮ ਗਰਮ ਹੋਕੇ ਜਥਾ ਰੋਕਨੇ ਦਾ ਨਾਲ ਉਨਾਂ ਸਲੂਕ ਨਿਸੰਗ ਕਰਨਾ
ਜੁਮੇਵਾਰ ਨਾ ਅਸੀ ਹੁਣ ਉਨਾ ਦੇ ਹਾਂ ਤੁਸੀਂ ਫੇਰ ਨਾ ਅਸਾਂ ਨੂੰ ਤੰਗ ਕਰਨਾ
ਅਸਾਂ ਕੁਲ ਬਿਦੋਸ਼ ਹਰਨਾਮ ਸਿੰਘਾ ਅਸਾਂ ਉਨ੍ਹਾਂ ਦੇ ਨਾਲ ਨਾ ਸੰਗ ਕਰਨਾ

ਸਤਿਗੁਰਾਂ ਨੇ ਔਣ ਵਾਲਾ ਸਮਾਂ ਸੋਚਕੇ ਸੰਗਤਾਂ ਨੂੰ ਵਿਦਾ ਕਰਨਾ

ਬਚਨ ਜਦੋਂ ਮਸਤਾਨਿਆਂ ਮੰਨਿਆ ਨਾ ਤੁਰ ਗਏ ਅਰਦਾਸ ਸੁਧਾ ਕਰਕੇ
ਸਮਝ ਗਏ ਸਤਿਗੁਰ ਸਾਰੀ ਕਾਰਵਾਈ ਅੰਤ੍ਰਜਾਮਤਾ ਧਿਆਨ ਲਗਾ ਕਰਕੇ
ਝਟ ਪਟ ਸਤਿਗੁਰਾਂ ਨੇ ਓਸੀ ਵੇਲੇ ਇਕ ਖਾਸ ਦੀਵਾਨ ਸਜਾ ਕਰਕੇ
ਡੇਰੇ ਸਾਰੇ ਦੀ ਸੰਗਤ ਕਰ ਕਠੀ ਹੁਕਮ ਦਿਤਾ ਸੁਣਾ ਬਜਾ ਕਰਕੇ
ਏਥੇ ਵਰਤਣਾ ਹੈ ਭਾਣਾ ਸਤਿਗੁਰੂ ਦਾ ਭੈਜਲ ਆ ਰਿਹੈ ਕਦਮ ਉਠਾ ਕਰਕੇ
ਤੁਸੀਂ ਚਲੇ ਜਾਵੋ ਏਥੋਂ ਬਹੁਤ ਜਲਦੀ ਘਰੋ ਘਰੀ ਪਹੁੰਚੋ ਛੇਤੀ ਜਾ ਕਰਕੇ
ਵਿਦਾ ਬਹੁਤ ਜਲਦੀ ਹੋਵੋ ਖਾਲਸਾ ਜੀ ਸਤਿ ਸ੍ਰੀ ਅਕਾਲ ਬੁਲਾ ਕਰਕੇ
ਬਚਨ ਭੰਗ ਕੀਤਾ ਸਿੰਘਾਂ ਜਿਨਾਂ ਸਾਡਾ ਸਾਰੇ ਤੋਪਦੇ ਮੂੰਹ ਉਡਾ ਕਰਕੇ
ਥੋਨੂ ਦੇਊਗੀ ਦੁਖ ਸਰਕਾਰ ਭਾਰੀ ਸਾਨੂੰ ਦੇਸ ਪ੍ਰਦੇਸ ਪੁਚਾ ਕਰਕੇ
ਵਿਛੜ ਸੰਗਤਾਂ ਜਾਓ ਹਰਨਾਮ ਸਿੰਘਾ ਆਪਸ ਵਿਚ ਸਭ ਮਿਲ ਮਿਲਾ ਕਰਕੇ

ਸੰਗਤਾਂ ਦਾ ਪ੍ਰੇਮ

ਸੁਣਕੇ ਬਚਨ ਵੈਰਾਗ ਦੇ ਸਤਿਗੁਰਾਂ ਤੋਂ ਸਾਰੀ ਸੰਗਤਾਂ ਦੇ ਅਖੀਂ ਨੀਰ ਚੱਲੇ
ਧਾਹਾਂ ਮਾਰਕੇ ਮੰਨਕੇ ਬਚਨ ਗੁਰ ਦਾ ਸਾਰੇ ਖਾਲਸੇ ਪਾਇ ਵਹੀਰ ਚੱਲੇ

ਭਾਰੀ ਪ੍ਰੇਮ ਥਾ ਸਿੰਘਾਂ ਨੂੰ ਸਤਿਗੁਰਾਂ ਦਾ ਰੋਇ ਰੋਇ ਕੇ ਵਿਦਾ ਹੋ ਬੀਰ ਚੱਲੇ
ਜਥੇਦਾਰ ਸਰਦਾਰ ਹਰਨਾਮ ਸਿੰਘਾ ਤੋਰ ਸੰਗਤਾਂ ਆਪ ਅਖੀਰ ਚੱਲੇ

ਰਿਆਸਤ ਮਾਲੇਰ ਕੋਟਲੇ ਦਾ ਜ਼ਿਕਰ ਤੇ ਸਾਕੇ ਦਾ ਮੁੱਢ

ਮੁਲਕ ਮਾਲਵਾ ਦੇਸ ਪੰਜਾਬ ਅੰਦਰ ਮੁਸਲਮਾਨ ਰਿਆਸਤ ਰੌਣਕਦਾਰ ਜਾਣੋ
ਬਹੁਤ ਰਾਮ ਚੌਣੇ ਏਸ ਰਾਜ ਅੰਦਰ ਗਊਆਂ ਬਛੜੇ ਬਿਨਾਂ ਸ਼ੁਮਾਰ ਜਾਣੋ
ਗਊਆਂ ਬਛੜੇ ਬਛੜੀਆਂ ਗੋਲੀਆ ਸੇ ਮਾਰ ਦਿਤੀਆਂ ਖੇਲ ਸ਼ਕਾਰ ਜਾਣੋ
ਗੁਰਮੁਖ ਸਿੰਘ ਪਕਾ ਨਾਮਧਾਰੀਆ ਸੀ ਫਰਵਾਹੀ ਦਾ ਸੀ ਨੰਬਰਦਾਰ ਜਾਣੋ
ਓਧੇ ਅੱਖਾਂ ਸੌਹੇਂ ਗਊਆਂ ਕਤਲ ਕਰਕੇ ਮਾਰ ਦਿਤੀਆਂ ਸਰੇ ਬਜ਼ਾਰ ਜਾਣੋ
ਸਾਕੇ ਕੋਟਲੇ ਦਾ ਅਗਰ ਅਸਲ ਪੁਛੋ ਗੁਰਮੁਖ ਸਿੰਘ ਹਥੋਂ ਛਿੜੀ ਕਾਰ ਜਾਣੋ
ਰੋਇ ਰੋਇ ਕੇ ਏਸ ਨੇ ਖਾਲਸੇ ਨੂੰ ਦਸੇ ਕੋਟਲੇ ਦੇ ਪ੍ਰਵਦਗਾਰ ਜਾਣੋ
ਗੁਰਮੁਖ ਸਿੰਘ ਥਾ ਹੀਲਾ ਹਰਨਾਮਸਿੰਘਾ ਭਾਣਾ ਵਰਤਨਾ ਥਾ ਪ੍ਰਵਦਗਾਰ ਜਾਣੋ

੨ ਮਾਘ ੧੯੨੮ ਬਿ: ਨੂੰ ਸ੍ਰੀ ਭੈਣੀ ਸਾਹਿਬ ਤੋਂ ਚਾਲੇ ਪਾਕੇ ਮਸਤਾਨਿਆਂ ਦੇ ਸ਼ਹੀਦੀ ਜਥੇ ਨੇ ਰਬੋਂ ਪਿੰਡ ਪਹੁੰਚਣਾ

ਭੈਣੀ ਸਾਹਿਬ ਤੋਂ ਕਈ ਕੋਹ ਦੂਰ ਆ ਕੇ ਜਥਾ ਫੇਰ ਅਰਦਾਸ ਸੁਧਾਂਵਦਾ ਸੀ
ਸਿੱਧੇ ਮੱਥੇ ਮਰੀਏ ਮੌਤੋਂ ਨਹੀਂ ਡਰੀਏ ਵਾਰ-੨ ਇਹ ਅਰਜ ਕਰਾਂਵਦਾ ਸੀ
ਮਨੋਂ ਤਨੋਂ ਬਿਰਤੀ ਸਤਿਗੁਰ ਵਲ ਲਾਕੇ ਜਥਾ ਫਤੇ ਪਰ ਫਤੇ ਬੁਲਾਂਵਦਾ ਸੀ
ਹੀਰਾ ਸਿੰਘ ਰਾਈਸ ਸਕਰੌਦੀਆਂ ਦਾ ਫਤੇ ਬੋਲ ਨਿਸ਼ਾਨ ਉਠਾਂਵਦਾ ਸੀ
ਪਿੰਡਾਂ ਪਿੰਡਾਂ ਬਾਣੀਂ ਜਥਾ ਸ਼ਬਦ ਪੜ੍ਹਦਾ ਰੱਬੋਂ ਪਿੰਡ ਜਾਕੇ ਡੇਰੇ ਲਾਂਵਦਾ ਸੀ
ਸੁੱਚ ਸੋਧ ਦੇ ਨਾਲ ਪ੍ਰੇਮ ਲਾਕੇ ਲੰਗਰ ਗੁਰੂ ਕਾ ਜਥਾ ਸਜਾਂਵਦਾ ਸੀ
ਛਕਿਆ ਬਹੁਤ ਪ੍ਰੇਮ ਦੇ ਨਾਲ ਸਿੰਘਾਂ ਦਾਣਾਂ ਅੰਤ ਦਾ ਮੁੱਖ ਮੈਂ ਜਾਂਵਦਾ ਸੀ
ਏਸੇ ਪਿੰਡ ਦੇ ਵਿਚ ਹਰਨਾਮ ਸਿੰਘਾ ਜਥਾ ਆਪਣੀ ਰੋਗ ਮੁਕਾਂਵਦਾ ਸੀ ।

੩ ਮਾਘ ੧੯੨੮ ਨੂੰ ਸ਼ਹੀਦੀ ਜਥੇ ਨੇ ਮਲੌਦ ਨੂੰ ਚਾਲੇ ਪੌਣੇ

ਏਸੇ ਪਿੰਡ ਤੋਂ ਤੁਰੈ ਮਲੌਦ ਨੂੰ ਸੀ ਸੌ ਕੁ ਸਿੰਘਾਂ ਦਾ ਜਥਾ ਤਿਆਰ ਹੋਕੇ
ਮੂਰ੍ਹੇ ਚਲਿਆ ਜਥੇ ਦਾ ਬੜਾ ਆਗੂ ਹੀਰਾ ਸਿੰਘ ਰਈਸ ਸ੍ਰਦਾਰ ਹੋਕੇ
ਖੁਸ਼ੀ ਨਾਲ ਸ਼ਹੀਦੀਆਂ ਪੌਣ ਆਗੂ ਜਥਾ ਚੱਲਿਆ ਤੇਜ ਰਫਤਾਰ ਹੋਕੇ
ਧਰਮੀ ਸੂਰਮੇ ਤੁਰੈ ਹਰਨਾਮ ਸਿੰਘਾ ਮੂਹਰੇ ਇੱਕ ਤੋਂ ਇੱਕ ਦਿਲਦਾਰ ਹੋਕੇ

ਸ਼ਹੀਦਾਂ ਦੇ ਜਥੇਦਾਰ ਦਾ ਹੁਕਮ

ਹੀਰਾ ਸਿੰਘ ਸ੍ਰਦਾਰ ਨੇ ਜਥੇ ਅੱਗੇ ਦਿਤਾ ਤੇਗ ਸੇ ਖਿੱਚ ਨਿਸ਼ਾਨ ਕੋਈ
ਓਹ ਵੀਰ ਏਹ ਲੀਕ ਨਾਂ ਮੂਲ ਟੱਪੇ ਮੌਤੋਂ ਡਰਨ ਵਾਲਾ ਮੇਹਰਬਾਨ ਕੋਈ
ਟੱਪੇ ਲੀਕ ਓਹੀ ਜਿਸਨੇ ਸੀਸ ਦੇਣਾ ਪਿਆਰੇ ਕਰੇ ਨਾਂ ਮੂਲ ਪਰਾਨ ਕੋਈ
ਸਾਰੇ ਟੱਪ ਗੈ ਲੀਕ ਹਰਨਾਮ ਸਿੰਘਾ ਪਿਛੇ ਰਿਹਾ ਨ ਸਿੰਘ ਬਲਵਾਨ ਕੋਈ

### ਪਿੰਡ ਮਲੌਦ ਤੋਂ ਸਿੰਘਾਂ ਨੇ ਸ਼ਸਤ੍ਰ ਲੈਣੇ

ਪਾਸ ਕੋਟਲੇ ਦੇ ਚੰਗਾ ਖਾਨਦਾਨੀ ਪਿੰਡ ਵਿੱਚ ਮਲੌਦ ਸ੍ਰਦਾਰ ਸੀ ਜੀ
ਚੰਗਾ ਏਸ ਰਾਈਸ ਮਲੌਦ ਦੇ ਦਾ ਹੀਰਾ ਸਿੰਘ ਦੇ ਨਾਲ ਪਯਾਰ ਸੀ ਜੀ
ਇੱਕ ਵੇਰ ਇਸਨੇ ਭੈਣੀ ਸਾਹਿਬ ਜਾਕੇ ਸੇਵਾ ਕਰਨਦਾ ਕੀਆ ਇਕ੍ਰਾਰ ਸੀ ਜੀ
ਜਥੇ ਏਸ ਦੀ ਏਸ ਸ੍ਰਦਾਰ ਪਾਸੋਂ ਸ਼ਸਤ੍ਰ ਲੈਣ ਦੀ ਕੁਝਕੁ ਵਿਚਾਰ ਸੀ ਜੀ
ਏਸ ਸਿੱਖ ਸ੍ਰਦਾਰ ਦੇ ਕੋਲ ਜਾਕੇ ਮੰਗ ਸਿੰਘਾਂ ਨੇ ਕੁਝਕੁ ਹਥਯਾਰ ਸੀ ਜੀ
ਗੁੱਸੇ ਬਹੁਤ ਹੋਕੇ ਏਧਰ ਨੌਕਰਾਂ ਨੇ ਕੀਤਾ ਸਿੰਘਾਂ ਦੇ ਨਾਲ ਤਕ੍ਰਾਰ ਸੀ ਜੀ
ਕੱਢ ਲਓ ਸ਼ਸਤ੍ਰ ਸਿੰਘੋ ਕਿਲੇ ਵਿਚੋਂ ਆਖੋ ਹੁਕਮ ਦਿੱਤਾ ਜਥੇਦਾਰ ਸੀ ਜੀ
ਤੇਗਾਂ ਦਸ ਕੁ ਲੈ ਗਏ ਹਰਨਾਮ ਸਿੰਘਾ ਘੋੜੇ ਦੋ ਲੈ ਗਏ ਸਕਲਦਾਰ ਸੀ ਜੀ

### ਸਿੰਘਾ ਦਾ ਧਰਮ

ਧਰਮੀ ਸਿੰਘਾਂ ਨੇ ਪਿੰਡ ਜਾਂ ਕਿਲੇ ਵਿਚੋਂ ਚੀਜ ਕਿਸੇ ਦੀ ਭੀ ਛੇੜੀ ਮੂਲ ਨਾਹੀ
ਜੋ ਅੜੇ ਸੋ ਝੜੇ ਤੋਂ ਬਿਨਾਂ ਸਿੰਘਾਂ ਮਾਰਿਆ ਕੁਟਿਆ ਕੋਈ ਫਜੂਲ ਨਾਹੀ
ਮਾਇਆ ਧਨ ਜਰੀ ਜੇਵਰ ਕਿਸੇ ਦੇ ਨੂੰ ਹੱਥ ਤੱਕ ਲਾਯਾ ਸਿੰਘਾਂ ਭੁੱਲ ਨਾਹੀ
ਸ਼ਸਤ੍ਰ ਘੋੜੇ ਤੋਂ ਬਿਨਾ ਹਰਨਾਮ ਸਿੰਘਾ ਚੀਜ਼ ਇਕ ਭੀ ਲੈਣੀ ਕਬੂਲ ਨਾਹੀ

### ਕੋਟਲੇ ਪਰ ਚੜ੍ਹਾਈ ਕਰਨ ਦੇ ਵਕਤ ਸ੍ਰਦਾਰ ਹੀਰਾ ਸਿੰਘ ਜਥੇਦਾਰ ਦਾ ਹੁਕਮ

ਉਚੀ ਬੋਲਕੇ ਜਥੇ ਨੂੰ ਕਹਿਣ ਲਗਾ ਬਚਨ ਸੁਣੋ ਸਾਡਾ ਖਿਯਾਲ ਸਿੰਘੋ
ਜਾਲਮ ਜੁਲਿਮ ਜੁਲਮ ਕਰਨੇ ਵਾਲੇ ਕੋਟਲੇ ਦੇ ਬੁਚੜ ਮਾਰਨੇ ਅਸਾਂ ਚੰਡਾਲ ਸਿੰਘੋ
ਚੀਜ ਚੁਕਣੀ ਲੁਟਣੀ ਕਿਸੇ ਦੀ ਨਾ ਗਾਇਦੀ ਰੱਤ ਸਾਨੂੰ ਧਨ ਤੇ ਮਾਲ ਸਿੰਘੋ
ਮਾਂ ਤੇ ਭੈਣ ਸਮਝੋ ਨਾਰੀ ਦੁਸ਼ਮਣਾਂ ਦੀ ਦੇਣੀ ਮੂੰਹੋਂ ਨਾ ਕਿਸੇ ਨੂੰ ਗਾਲ ਸਿੰਘੋ
ਅਸੀਂ ਜੁਲਮ ਦੇ ਵੈਰੀ ਹਰਨਾਮ ਸਿੰਘਾ ਜਾਲਮ ਮਾਰਨੇ ਅਸਾਂ ਹਰ ਹਾਲ ਸਿੰਘੋ

### ੪ ਮਾਘ ੧੯੨੯ ਨੂੰ ਸਿੰਘਾਂ ਨੇ ਬੁਚੜਾਂ ਨੂੰ ਸੋਧਣਾ

ਤੜਕੇ ਸਾਰ ਹੀ ਸਿੰਘਾਂ ਨੇ ਕੋਟਲੇ ਤੇ ਝਪਟ ਸ਼ੇਰਾਂ ਦੇ ਵਾਂਗ ਚਲਾਇ ਦਿਤੀ

ਚੋਰਾਂ ਮਾਰਾਂ ਦੇ ਕੂਚਜਾਂ ਵਿਚ ਵੜਕੇ ਜਾਂਦੀ ਸਾਰ ਤਲਵਾਰ ਖੜਕਾਇ ਦਿਤੀ
ਅਚਨਚੇਤ ਤਲਵਾਰਾਂ ਦੇ ਵਾਰ ਕਰਕੇ ਬਿਪਤਾ ਬੁਚੜਾਂ ਨੂੰ ਸਿੰਘਾਂ ਪਾਇ ਦਿਤੀ
ਰੌਸ ਬੁਚੜਾਂ ਨੂੰ ਛਾਂਟ ਛਾਂਟ ਕਰਕੇ ਤੇਗ਼ ਧਾਰ ਇਸ਼ਨਾਨ ਕਰਵਾਇ ਦਿਤੀ
ਜੇਹੜੇ ਅੜੇ ਸੋ ਝੜੇ ਤਲਵਾਰ ਅਗੇ ਸਰਨ ਪਿਆਂ ਦੀ.ਜਾਨ ਬਚਾਇ ਦਿਤੀ
ਛੋਟੇ ਮੋਟੇ ਮੁਕਾਬਲੇ ਕਈ ਹੋਏ ਸਿਘਾਂ ਜ਼ੋਰ ਸੇ ਪਰੇ ਭਜਾਇ ਦਿਤੀ
ਗਊ ਘਾਤੀਆਂ ਪਾਪੀਆਂ ਬੁਚੜਾਂ ਨੂੰ ਹਥੋ ਹਥ ਹੀ ਸਜਾ ਭੁਗਤਾਇ ਦਿਤੀ
ਟੋਲ ਟੋਲਕੇ ਸਿੰਘਾਂ ਨੇ ਲਏ ਬਦਲੇ ਪਾਪੀ ਜਾਲਮਾਂ ਦੇਖ ਸਜਾਇ ਦਿਤੀ
ਧਨ ਦੌਲਤਾਂ ਮਾਲ ਖਜਾਨਿਆਂ ਨੂੰ ਹਥ ਤਕ ਨਾ ਸਿੰਘਾ ਨੇ ਲਾਇ ਦਿਤੀ
ਪਰੀਆਂ ਵਰਗੀਆਂ ਨਾਰੀਆਂ ਸੋਹਨੀਆਂ ਵਲ ਰਤਾ ਅਖ ਨਾਸਿੰਘਾਂ ਉਠਾਇ ਦਿਤੀ
ਕੰਮ ਸਿਧ ਹੋਇਆ ਜਦੋਂ ਖਾਲਸੇ ਦਾ ਤਦੋਂ ਫਤੇ ਪਰ ਫਤੇ ਬੁਲਾਇ ਦਿਤੀ
ਹੀਰਾ ਸਿੰਘ ਸੂਦਾਰ ਨੇ ਨਾਲ ਜਲਦੀ ਪਿਛੇ ਮੁੜਨ ਦੀ ਬਿਗਲ ਬਜਾਇ ਦਿਤੀ
ਨਿਕਲ ਕੋਟਲੇ ਤੇ ਸਿੰਘ ਹਰਨ ਹੋਵੇ ਰੜ ਪਿੰਡ ਨੂੰ ਵਾਗ ਭਵਾਇ ਦਿਤੀ
ਮੈਨੇ ਬਿਰਧਾਂ ਤੋਂ ਸੁਣੀ ਹਰਨਾਮ ਸਿੰਘਾ ਜੈਸੀ ਸੁਣੀ ਮੈ ਤੁਮੈ ਸੁਨਾਇ ਦਿਤੀ

ਏਸ ਜਥੇ ਦੀ ਤਰੀਫ

ਸ਼ੈਹਰ ਕੋਟਲੇ ਚੋਂ ਸਿੰਘਾਂ ਧਰਮੀਆਂ ਨੇ ਚੀਜ ਕਿਸੇ ਦੀ ਇਕ ਹਿਲਾਈ ਨਾਂ ਸੀ
ਸੋਨਾ ਚਾਂਦੀ ਜਰੀ ਜੇਵਰ ਟਕਾ ਪੈਸਾ ਚੁਕ ਲਿਔਣ ਦੀ ਨੀਤ ਬਣਾਈ ਨਾਂ ਸੀ
ਬੇਸ਼ੁਮਾਰ ਦੌਲਤ ਪਈ ਛੱਡ ਆਏ ਨੀਤ ਲੋਭ ਅੰਦਰ ਮਾਸਾ ਆਈ ਨਾਂ ਸੀ
ਪਰੀਆਂ ਵਰਗੀਆਂ ਨਾਰਾਂ ਹਰਨਾਮ ਸਿੰਘਾ ਵੱਲ ਜਿਨਾਂ ਦੇ ਅਖ ਉਠਾਈ ਨਾਂ ਸੀ

ਜਥੇਦਾਰ ਨੇ ਜਥੇ ਨੂੰ ਆਖਣਾ

ਸੀਸ ਲੈ ਚੁਕੇ ਹਾਂ ਜਦੋਂ ਜਾਲਮਾਂ ਦੇ ਆਪਣੇ ਸੀਸ ਭੀ ਦੇਣ ਨੂੰ ਤਿਆਰ ਹੋਈਏ
ਗੌਰਮਿੰਟ ਦੇ ਪਾਸ ਹੁਣ ਅਸੀਂ ਸਾਰੇ ਆਪਣੇ ਆਪ ਜਾਕੇ ਗ੍ਰਿਫਤਾਰ ਹੋਈਏ
ਆਪਣੇ ਆਪ ਸਰਕਾਰ ਨੂੰ ਹਾਲ ਦਸੋ ਗੌਰਮਿੰਟ ਤੇ ਨਹੀਂ ਫਰਾਰ ਹੋਈਏ
ਦੇਕੇ ਧਰਮ ਤੇ ਸੀਸ ਹਰਨਾਮ ਸਿੰਘਾ ਭਵਜਲ ਏਸ ਸੰਸਾਰ ਤੋਂ ਪਾਰ ਹੋਈਏ

ਸ਼ਹੀਦੀ ਜਥੇ ਦੇ ਰੜ ਪਿੰਡ ਡੇਰੇ

ਸਿਧਾ ਜਥਾ ਸ਼ਹੀਦਾਂ ਦਾ ਕੋਟਲੇ ਤੋਂ ਰੜ ਪਿੰਡ ਪਹੁੰਚਾ ਸਾਰਾ ਆਨ ਵੀਰੋ
ਕੋਈ ਭਜਿਆ ਨਠਿਆ ਨਹੀਂ ਸੀਗਾ ਧਰਮੀ ਤਿਆਰ ਥੇ ਦੇਣ ਨੂੰ ਜਾਨ ਵੀਰੋ

ਤਰਸ ਰਹੇ ਕਦ ਮਿਲੇ ਸ਼ਹੀਦੀ ਬਾਟਾ ਏਹ ਸਰੀਰ ਜਹਾਨ ਮੈਹਮਾਨ ਵੀਰੋ
ਉਤਮ ਸਿੰਘ ਜੈਮਲ ਸਿੰਘ ਨਾਲ ਜਾਕੇ ਦਿਤੇ ਕੁਲ ਲਿਖਾਇ ਬਜਾਨ ਵੀਰੋ
ਬਾਬਤ ਕੋਟਲੇ ਦੇ ਪੁਛੇ ਕਿਸੇ ਨੂੰ ਨਾਂ ਮੁਲਜਮ ਅਸੀਂ ਹਾਂ ਸਭੀ ਜਵਾਨ ਵੀਰੋ
ਪਕੜਾ ਗਿਆ ਸਭ ਜਥਾ ਹਰਨਾਮ ਸਿੰਘਾ ਹੋਊ ਬਹੁਤ ਭਾਰੀ ਬਲੀਦਾਨ ਵੀਰੋ

ਏਸ ਜਥੇ ਦੇ ਗ੍ਰਿਫਤਾਰ ਹੋਣ ਬਾਬਤ ਓਸ ਵਕਤ ਦੇ ਲੋਕਾਂ ਦੀਆਂ ਸ਼ਹਾਦਤਾਂ

ਫੜੇ ਜਾਣ ਬਾਬਤ ਏਹ ਸ਼ਹੀਦ ਵੀਰਨ ਕਈ ਤਰਾਂ ਦਸਦੇ ਦਸਨਹਾਰ ਬੇਲੀ
ਕਈ ਆਖਦੇ ਫੌਜ ਨੇ ਫੜੇ ਆਕੇ ਬੜੀ ਮੁਸ਼ਕਲਾਂ ਸੇ ਘੇਰਾ ਡਾਲ ਬੇਲੀ
ਕਈ ਮੁਖਬਰਾਂ ਲੋਕਾਂ ਦਾ ਨਾਮ ਦਸਦੇ ਧੋਖੇ ਨਾਲ ਕੀਤੇ ਗ੍ਰਿਫਤਾਰ ਬੇਲੀ
ਕਈ ਹੋਰ ਹੀ ਹੋਰ ਪ੍ਰਸੰਗ ਦਸਦੇ ਐਪਰ ਕਾਬਲੇ ਨਹੀਂ ਇਤਬਾਰ ਬੇਲੀ
ਜੇਹੜੇ ਓਸ ਵੇਲੇ ਵੀਰਨ ਵਹਾਂ ਸੀਗੇ ਸਾਨੂੰ ਉਨਾਂ ਦਸੇ ਸਮਾਚਾਰ ਬੇਲੀ
ਆਪਣੇ ਆਪ ਠਾਣੇ ਜਾਣਾ ਦਸਦਾ ਥਾ ✵ ਨਾਨੂੰ ਸਿੰਘ ਰਈਸ ਸਰਦਾਰ ਬੇਲੀ
ਏਵੇਂ ਕਿਵੇਂ ਨਾਹਣ ਵਾਲਾ ਦਸਦਾ ਥਾ ਦੇਵਾ ਸਿੰਘ ਕੂਕਾ ਨੰਬਰਦਾਰ ਬੇਲੀ
ਲੈਹਣਾਂ ਸਿੰਘ ਮਹੰਤ ਨੇ ਕਿਹਾ ਏਵੇਂ ਪੌਂਟੇ ਸਾਹਬ ਦਾ ਬਿਸਵੇਦਾਰ ਬੇਲੀ
ਏਵੇਂ ਕਿਵੇਂ ਸਾਡੇ ਬ੍ਰਾਹਮਣ ਗਏ ਦਸਦੇ ਦੇਵੀ ਦਿਆਲ ਵਰਗੇ ਸਮਝਦਾਰ ਬੇਲੀ
ਸਾਡੇ ਪਾਸ ਨੇ ਬਹੁਤ ਸਬੂਤ ਭਾਰੇ ਨਹੀਂ ਲਿਖਣ ਦੀ ਹੋਰ ਦਰਕਾਰ ਬੇਲੀ
ਜੇਕਰ ਭੱਜਣਾ ਨੱਥਣਾ ਸਿੰਘ ਚਾਹੁੰਦੇ ਤਾਂ ਫਿਰ ਨੱਠ ਜਾਂਦੇ ਤਰਫਦਾਰ ਬੇਲੀ
ਰੜ ਪਿੰਡ ਕਿਉਂ ਬੈਠਦਾ ਜਥਾ ਕਠਾ ਹੋਣਾ ਚਾਹੁੰਦਾ ਜੇ ਅਗਰ ਫਰਾਰ ਬੇਲੀ
ਜੈਮਲ ਸਿੰਘ ਉਤਮ ਸਿੰਘ ਨਾਲ ਲੈ ਕੇ ਜਥਾ ਪਹੁੰਚਜਾ ਪਾਸ ਸਰਕਾਰ ਬੇਲੀ
ਲੈ ਲਿਆ ਏਨਾ ਇਨਾਮ ਹਰਨਾਮ ਸਿੰਘਾ ਕਰਕੇ ਜਥੇ ਦੇ ਨਾਲ ਪਿਆਰ ਬੇਲੀ

ਜਥੇ ਦੀ ਸ਼ਹੀਦੀ ਵਾਸਤੇ ਤਿਆਰੀ

ਸ਼ੇਰ ਪੁਰੇ ਦੇ ਠਾਣੇ ਤੇ ਕੋਟਲੇ ਨੂੰ ਸਿੰਘ ਹੋਇ ਸਾਰੇ ਗ੍ਰਿਫਤਾਰ ਚੱਲੇ
ਖੁਸ਼ੀ ਨਾਲ ਸ਼ਹੀਦ ਬਲਵਾਨ ਜੋਧੇ ਬਲੀ ਦਾਨ ਨੂੰ ਹੋਇ ਤਿਆਰ ਚੱਲੇ
ਮਰਨਾ ਸਚ ਜਿਉਣਾ ਝੂਠ ਵਿਚਦੁਨੀਆਂ ਮਿਥਜਾ ਸਮਝ ਤਮਾਮ ਸੰਸਾਰ ਚੱਲੇ

---

✵ ਸ੍ਰ: ਨਾਨੂੰ ਸਿੰਘ ਰਾਈਸ ਤੇ ਜਾਗੀਰ ਦਾਰ ਕਚੇ ਕਿਲੇ ਸਢੌਰੇ ਦਾ ਸੀ ਮੇਰੇ ਨਾਲ ਉਨਾਂ ਦਾ ਬਹੁਤ ਪ੍ਰੇਮ ਸੀ ਬਾਪੂ ਜੀ ਦਾ ਪਕਾ ਦੋਸਤ ਸੀ ਉਨਾਂ ਨੇ ਮੈਨੂੰ ਅਪਨੀ ਜਬਾਨੀ ਦਸਿਆ ਥਾ ਕੇ ਜਥਾ ਖੁਦ ਹੀ ਗ੍ਰਿਫਤਾਰ ਹੋਇਆ ਸੀ। ਮਹੰਤ ਲੈਹਣਾ ਸਿੰਘ ਜੋ ਮੁਅੱਜਜ਼ ਸਰੇ ਮਹਾਂ ਪੁਰਸ਼ ਸੀ ਓਨਾਂ ਭੀ ਏਹੋ ਦਸਿਆ ਦੇਵਾ ਸਿੰਘ ਨੰਬਰਦਾਰ ਬ੍ਰਾਲ ਰਿਆਸਤ ਨਾਹਣ ਗ੍ਰੰਥ ਕਰਤੇ ਦਾ ਸੌਹਰਾ ਪੁਨ ਦਾਨ ਭਜਨ ਬੰਦਗੀ ਕਰਨ ਵਾਲਾ ਗ੍ਰਿਸਤੀ ਸਚਾ ਕਿਰਸਾਣ ਸੀ ਓਹ ਭੀ ਏਹੀ ਦਸਿਆ ਕਰਦੇ ਸੀ। ਸਾਡੇ ਬਗਲੀ ਦਾ ਰਾਮ ਸਹਾਈ, ਪੰ:ਦੇਵੀ ਦਿਆਲ ਤੇ ਸਮੁੰਦ ਸਿੰਘ ਜੋ ਓਸ ਵਕਤ ਰੜ ਪਿੰਡ ਗਏ ਹੋਏ ਤੇ ਓਹ ਅਖੀਂ ਦੇਖਿਆ ਹਾਲ ਦਸਦੇ ਥੇ ਕੇ ਜਥਾ ਅਪਣੇ ਆਪ ਗ੍ਰਿਫਤਾਰ ਹੋਇਆ।

ਪਹੁੰਚ ਕੋਟਲੇ ਗਏ ਹਰਨਾਮ ਸਿੰਘਾ ਕਰਨ ਮੌਤ ਦਾ ਥਾ ਇੰਤਜਾਰ ਚੱਲੇ

**ਐਲ ਕਾਵਨ ਸਾਹਬ ਡਿਪਟੀ ਕਮਿਸ਼ਨਰ ਲੁਦਿਹਾਣੇ ਨੇ ਸ਼ਹੀਦੀ ਜਥਾ ਦੇਖਣਾ**

ਕਾਵਨ ਸਾਹਬ ਨੇ ਸ਼ੁਰੂ ਤੋਂ ਅੰਤ ਤੋੜੀਂ ਜਥਾ ਦੇਖਿਆ ਸੀ ਗੌਰ ਨਾਲ ਸਾਰਾ
ਕੱਲੇ ਕੱਲੇ ਸਰਦਾਰ ਨੂੰ ਆਪ ਅਪਣੇ ਪੁਛਦਾ ਕੋਟਲੇ ਦਾ ਰਿਹਾ ਹਾਲ ਸਾਰਾ
ਕੋਈ ਸਿੰਘ ਭੀ ਨਹੀਂ ਇਨਕਾਰ ਹੋਇਆ ਸਭ ਦੱਸ ਦਿਤਾ ਹਾਲ ਚਾਲ ਸਾਰਾ
ਦੂਜੀ ਵੇਰ ਭੀ ਫੇਰ ਹਰਨਾਮ ਸਿੰਘਾ ਕਾਵਨ ਸਾਹਿਬ ਨੇ ਕੀਆ ਖਿਆਲ ਸਾਰਾ

**ਸ਼ਹੀਦੀ ਜਥੇ ਦੀ ਸਚੀ ਅਵਾਜ**

ਫਰਜ ਛੱਤ੍ਰੀ ਧਰਮ ਦਾ ਅਦਾ ਕੀਤਾ ਬੁਚੜ ਕਤਲ ਹਮ ਕਰੇ ਜਰੂਰ ਸਾਹਬ
ਬਾਬਤ ਕੋਟਲੇ ਦੇ ਬੁਚੜ ਮਾਰਨੇ ਦਾ ਸਾਡਾ ਅਗਰ ਜੇ ਹਈ ਕਸੂਰ ਸਾਹਬ
ਕੈਦ ਕਾਲੇ ਪਾਣੀ ਹਮਨੇ ਨਹੀਂ ਹੋਣਾ ਸਾਨੂੰ ਮੌਤ ਦੀ ਸਜਾ ਮਨਜੂਰ ਸਾਹਬ
ਹਮ ਕਰ ਚੁਕੇ ਕਾਮ ਹਰਨਾਮ ਸਿੰਘਾ ਤੁਮ ਆਪਣਾ ਕਰੋ ਹਜੂਰ ਸਾਹਬ

**ਬਲਵਾਨਾਂ ਦੀ ਤਰੀਫ**

ਹਾਥੀ ਮਸਤ ਜਿਉਂ ਮਸਤ ਮਸਤਾਨੜੇ ਥੇ ਬਹੁਤ ਖੂਬਸੂਰਤ ਉਰੇ ਜੁਆਨ ਸੋਹਣੇ
ਸਾਹਬ ਦੇਖਦੇ ਸਾਰ ਪੈਗਿਆ ਰੌਲਾ ਬੋਹੜਾਂ ਮਾਰਦੇ ਸਿੰਘ ਬਲਵਾਨ ਸੋਹਣੇ
ਭਾਰੇ ਬਹੁਤ ਨ੍ਹਾਰੇ ਮਾਰੇ ਖਾਲਸੇ ਨੇ ਉਠੇ ਗੂੰਜ ਥੇ ਜਿਮੀਂ ਅਸਮਾਨ ਸੋਹਣੇ
ਕੰਨ ਪਾਈ ਨਾਂ ਸੁਣੇ ਹਰਨਾਮ ਸਿੰਘਾ ਖੁਸ਼ੀਆਂ ਮੌਤ ਦੀਆਂ ਸਿੰਘ ਮਨਾਨ ਸੋਹਣੇ

**✷ ਮਿ: ਐਲ ਕਾਵਨ ਸਾਹਬ ਦਾ ਹੁਕਮ**

ਦੋਵੇਂ ਬਚਿਆਂ ਤੇ ਦੋਵੇਂ ਔਰਤਾਂ ਨੂੰ ਬੇੜੀ ਕੱਟਕੇ ਦੇਉ ਛੁਡਾਇ ਜਲਦੀ
ਚਾਰ ਆਦਮੀਂ ਜੋ ਛੋਟੀ ਉਮਰ ਦੇ ਨੇ ਕਾਲੇ ਪਾਣੀਆਂ ਦੇਉ ਪੁਚਾਇ ਜਲਦੀ
ਬਾਕੀ ਜਥਾ ਬਲਵਾਨ ਤਮਾਮ ਸਾਰਾ ਤੋਪਾਂ ਮਾਰਕੇ ਦੇਉ ਉਡਾਇ ਜਲਦੀ
ਖਤਰਾ ਮੈਂਨੂੰ ਹੈ ਬਹੁਤ ਹਰਨਾਮ ਸਿੰਘਾ ਏਹ ਰੇੜਕਾ ਦੇਉ ਮੁਕਾਇ ਜਲਦੀ

**ਮਾਈ ਇੰਦਰ ਕੌਰ ਹੰਢਿਆਏਵਾਲੀ ਅਤੇ ਮਾਈ ਖੇਮ ਕੌਰਰੜ ਵਾਲੀ ਨੇ ਬਰੀ ਹੋਣ ਪਰ ਰੰਜਸ ਹੋਕੇ ਕਾਵਨ ਸਾਹਬ ਨੂੰ ਆਖਣਾਂ**

ਖੇਮ ਕੌਰ ਇੰਦ੍ਰ ਕੌਰ ਕੈਹਣ ਲੱਗੀ ਕਾਂਵਨ ਸਾਹਬ ਤੈਂ ਹਮੇ ਛੁਡਾਇ ਕਿਉਂ

---

✷ ਕਾਵਨ ਦੇ ਹੁਕਮ ਸਾਹਬ ਦੇ ਹੁਕਮ ਬਾਬਤ ਹਰੀਸ਼ ਚੰਦ੍ਰ ਜੀ ਇਉਂ ਲਿਖਦੇ ਹੈਨ 'ਭਾਵੇਂ ਉਸਨੂੰ ਰਿਆਸਤ ਦੇ ਮਾਮਲਿਆਂ ਵਿਚ ਦਖਲ ਦੇਣ ਦਾ ਕੋਈ ਅਖਤਿਆਰ ਹੀ ਨਹੀਂ ਸੀ ੪੯ ਕੂਕਯਾਂ ਨੂੰ ਬਿਨਾਂ ਮੁਕਦਮਾਂ ਚਲਾਏ ਬਿਨਾਂ ਕਿਸੇ ਸਬੂਤ ਦੇ ਤੋਪਾਂ ਅੰਗੇ ਧਰਕੇ ਉਡਾ ਦਿਤੇ ਇਕ ਬਚੇ ਨੂੰ ਤਲਵਾਰ ਨਾਲ ਕਟਵਾ ਦਿਤਾ' ਟੈਮਜ਼ ਅਖਬਾਰ ਦੇ ਪਤ੍ਰ ਪਰੇਰਕ ਦਾ ਕਥਨ ਹੈ ਕਿ ਏਹ ਆਦਮੀ ਉਸ ਨੇ ਕੂਕਯਾਂ ਵਿਚੋਂ ਸਜਾ ਦੇਣ ਵਾਸਤੇ ਚੁਣ ਲਏ ਸਨ।

ਕਿਉਂ ਤੈਂ ਜੁਲਮ ਏਡਾ ਸਾਡੇ ਨਾਲ ਕੀਤਾ ਸਾਨੂੰ ਵੀਰਾਂ ਤੇ ਦੂਰ ਕਰਾਇਆ ਕਿਉਂ
ਜੋ ਕੁਛ ਜਥੇ ਕੀਤਾ ਸੋਈ ਅਸਾਂ ਕੀਤਾ ਸਾਨੂੰ ਮੌਤ ਤੇ ਤੁਸਾਂ ਬਚਾਇਆ ਕਿਉਂ
ਸਾਨੂੰ ਮਰਨ ਦੀ ਖੁਸ਼ੀ ਹਰਨਾਮ ਸਿੰਘਾ ਸਾਨੂੰ ਛੱਡ ਤੈਂ ਜੁਲਮ ਕਮਾਇਆ ਕਿਉਂ

ਮਹਾਂ ਸੂਰਬੀਰਾਂ ਦਾ ਜਿਕਰ

ਬਿਸ਼ਨ ਸਿੰਘ ਤੇ ਸਿੰਘ ਹਰਨਾਮ ਦੂਜਾ ਰੜੇ ਪਿੰਡ ਦੇ ਬਸਨਹਾਰ ਸੀਗੇ
ਬਚੇ ਸ਼ੇਰਾਂ ਦੇ ਸੂਰਮੇ ਬਲੀ ਦੋਨੋਂ ਮਾਸਾ ਮੌਤ ਤੋਂ ਨਾ ਡਰਦਾਰ ਸੀਗੇ
ਏਸ ਬਾਤ ਪਰ ਅਸਾਂ ਨੂੰ ਛਡਿਆ ਕਿਉਂ ਕੀਤੇ ਨਾਲ ਸਰਕਾਰ ਤਕਰਾਰ ਸੀਗੇ
ਮਰਨਾਂ ਅਸਾਂ ਜ਼ਰੂਰ ਹਰਨਾਮ ਸਿੰਘਾ ਦੋਨੋਂ ਬੀਰ ਕੈਂਹਦੇ ਵਾਰ ਵਾਰ ਸੀਗੇ

ਸ੍ਰ: ਬਿਸ਼ਨ ਸਿੰਘ ਨੇ ਕਾਵਨ ਸਾਹਬ ਦੀ ਦਾੜ੍ਹੀ ਫੜਨੀ ਅਤੇ ਸ਼ਹੀਦ ਹੋਏ ਬਗੈਰ ਨਾ ਛਡਣੀਂ

ਬਿਸ਼ਨ ਸਿੰਘ ਨੇ ਸਾਹਬ ਦੇ ਕੋਲ ਖੜ੍ਹਕੇ ਦਾੜ੍ਹੀ ਸਾਹਬ ਦੇ ਵਲ ਧਿਆਨ ਛੱਡੀ
ਛਾਲ਼ ਮਾਰਕੇ ਜੋਰ੍ਹ ਸੇ ਫੜੀ ਦਾੜ੍ਹੀ ਕਰਕੇ ਸਾਹਬ ਦੀ ਖੁਸ਼ਕ ਪਰਾਨ ਛੱਡੀ
ਬਿਸ਼ਨ ਸਿੰਘ ਤੇ ਦਾੜ੍ਹੀ ਛੁਡੌਨ ਖਾਤ੍ਰ ਉਤੇ ਸਿੰਘ ਦੇ ਕਿਸੇ ਕ੍ਰਿਪਾਨ ਛੱਡੀ
ਏਸ ਸੂਰਮੇ ਪੁਰਸ਼ ਹਰਨਾਮ ਸਿੰਘਾ ਪਿਛੋਂ ਹਥ ਛਡੇ ਪੈਹਲੇ ਜਾਨ ਛੱਡੀ

ਸਿੰਘਾਂ ਨੇ ਜ਼ਾਹਰੀ ਕਰਾਮਾਤ ਦਿਖੌਣੀ ਤੋਪਾਂ ਨੇ ਸਿੰਘਾਂ ਪਰ ਨਾ ਚਲਨਾਂ

ਕਾਵਨ ਸਾਹਬ ਨੇ ਜਦੋਂ ਸੀ ਹੁਕਮ ਕੀਤਾ ਤੋਪਾਂ ਹੋ ਗਈਆਂ ਤੁਰਤ ਤਿਆਰ ਓਥੇ
ਗੋਲਾ ਭਰੀ ਪੱਕਾ ਖਲੇ ਤੋਪਚੀ ਥੇ ਫ਼ੈਰ ਕਹਿਣ ਦੇ ਥੇ ਇੰਤਜਾਰ ਓਥੇ
ਪੈਹਲੇ ਪੈਹਲ ਪਟਿਆਲੇ ਦੀ ਤੋਪ ਮੂਹ੍ਰੇ ਹੀਰਾ ਸਿੰਘ ਆ ਖੜਾ ਸਰਦਾਰ ਓਥੇ
ਕੱਲੇ ੨ ਆਵੋ ਏਹੀ ਹੁਕਮ ਸੀਗਾ ਤੋਪਾਂ ਬੀੜੀਆਂ ਸੀ ਤਿੰਨ ਚਾਰ ਓਥੇ
ਸਿੰਘਾਂ ਗੌਰ ਸੇ ਫੇਰ ਅਰਦਾਸ ਸੋਧੀ ਆਪਣਾ ਅੰਤ ਦਾ ਵਕਤ ਵਿਚਾਰ ਓਥੇ
ਐਨ ਅੰਤ ਵੇਲੇ ਸੂਖਮ ਰੂਪ ਅੰਦਰ ਦਿਤਾ ਸਤਿਗੁਰਾਂ ਆਣ ਦੀਦਾਰ ਓਥੇ
ਖੁਸ਼ੀ ਨਾਲ ਸ਼ਹੀਦੀਆਂ ਲਵੋ ਵੀਰੋ ਨਾਲੇ ਕਿਹਾ ਬਲਿਹਾਰ ਬਲਿਹਾਰ ਓਥੇ
ਇੰਤਜ਼ਾਰ ਕਰਦੀ ਥੋਡਾ ਸੁਰਗ ਭੂਮੀ, ਖੜੇ ਦੇਵਤੇ ਲਈ ਨੇ ਹਾਰ ਓਥੇ
ਤੁਸੀਂ ਅਮਰ ਅਟੱਲ ਹੋ ਸਦਾ ਖਾਤ੍ਰ ਤੁਸੀਂ ਮਰੋਗੇ ਨਹੀਂ ਸੰਸਾਰ ਓਥੇ
ਜਦੋਂ ਆਣ ਦਿਤੀ ਧੀਰਜ ਸਤਿਗੁਰਾਂ ਨੇ ਸਾਰੇ ਸਿੰਘ ਕਰਦੇ ਨਮਸ਼ਕਾਰ ਓਥੇ
ਇਤਨੀ ਦੇਰ ਨੂੰ ਫੈਰ ਦਾ ਹੁਕਮ ਹੋਯਾ ਠੈਹਰੇ ਤੋਪ ਕਹਿੰਦੀ ਜਥੇਦਾਰ ਓਥੇ
ਚੱਟ ਗਈ ਪਲੀਤੇ ਨੂੰ ਤੋਪ ਚੰਡੀ ਹੁਕਮ ਸਿੰਘ ਦਾ ਨਾ ਸਕੀ ਟਾਰ ਓਥੇ

ਦੂਜੀ ਤੋਪ ਨੂੰ ਫੈਰ ਦਾ ਹੁਕਮ ਹੋਯਾ ਓਹ ਭੀ ਨਹੀਂ ਚੱਲੀ ਪਹਿਲੀ ਵਾਰ ਓਥੇ
ਤਜਬ ਅਫਸਰਾਂ ਨੂੰ ਹੋਯਾ ਬਹੁਤ ਭਾਰਾ ਮਿਸ ਫ਼ੈਰ ਹੋਏ ਲਗਾ ਤਾਰ ਓਥੇ
ਸ਼ਕਤੀ ਸਿੰਘਾਂ ਦੀ ਦੇਖ ਹੈਰਾਨ ਹੋਏ ਸਣੇ ਸਾਹਬ ਸਾਰੇ ਐਹਲਕਾਰ ਓਥੇ
ਠਹਿਰ ਗਿਆ ਜਦ ਫ਼ੈਰ ਹਰਨਾਮ ਸਿੰਘਾ ਹੀਰਾ ਸਿੰਘ ਨੇ ਕਿਹਾ ਉਚਾਰ ਓਥੇ

ਜਥੇਦਾਰ ਹੀਰਾ ਸਿੰਘ ਨੇ ਤੋਪ ਦੇ ਮੂਹਰੇ ਖੜ੍ਹਕੇ ਉਚੀ ਅਵਾਜ਼ ਨਾਲ ਅਫਸਰਾਂ ਨੂੰ ਆਖਣਾ

ਹੈ ਕਾਨੂੰਨ ਦੋ ਵਾਰ ਜਦ ਫ਼ੈਰ ਉਕੇ ਮਾਰ ਸਕਦੇ ਨਾ ਤੀਜੀ ਵਾਰ ਸਾਨੂੰ
ਮਰਨਾ ਸਾਹਬ ਜੇਕਰ ਅਸਾਂ ਨਹੀਂ ਚਾਹੀਏ ਤੁਸੀਂ ਸਕਦੇ ਨਹੀਂ ਹੋ ਮਾਰ ਸਾਨੂੰ
ਕੱਲਰ ਏਸਦੇ ਵਿਚ ਸ਼ਹੀਦ ਹੋਣੈ ਧੁਰੋਂ ਹੁਕਮ ਦੇ ਗਿਐ ਕਰਤਾਰ ਸਾਨੂੰ
ਕਰੋ ਫ਼ੈਰ ਹੁਣ ਤੁਸੀਂ ਹਰਨਾਮ ਸਿੰਘਾ ਚਲੂ ਤੋਪ ਅਬ ਕੇ ਕਰੂ ਪਾਰ ਸਾਨੂੰ

ਜਥੇਦਾਰ ਹੀਰਾ ਸਿੰਘ ਨੇ ਤੋਪਾਂ ਨੂੰ ਹੁਕਮ ਦੇਣਾ ਕਿ ਤੁਸੀਂ ਚਲੋ ਔਰ ਸਾਨੂੰ ਸ਼ਹੀਦ ਕਰੋ

ਲਹਿਣਾ ਸਿੰਘ ਹੀਰਾ ਸਿੰਘ ਬੀਰ ਬਾਂਕੇ ਦੋਨੋਂ ਤੋਪ ਅਗੇ ਛਾਤੀ ਤਾਨ ਖੜ੍ਹ ਗਏ
ਨਾਲੇ ਹੁਕਮ ਦਿਤਾ ਚਲ ਚੰਡੀਏ ਨੀ ਫਤੇ ਬੋਲਕੇ ਬੀਰ ਬਲਵਾਨ ਖੜ੍ਹ ਗਏ
ਹੋਇਆ ਫੈਰ ਸ਼ਹੀਦ ਸਰਦਾਰ ਹੋਏ ਲੈ ਕੇ ਦੇਵਤੇ ਫੁੱਲ ਅਸਮਾਨ ਖੜ੍ਹ ਗਏ
ਏਵੇਂ ਕਿਵੇਂ ਤੂੰ ਸਮਝ ਹਰਨਾਮ ਸਿੰਘਾ ਖੁਸ਼ੀਆਂ ਨਾਲ ਤਮਾਮ ਜਵਾਨ ਖੜ੍ਹ ਗਏ

ਤੋਪਾਂ ਨਾਲ ਉਡਣ ਦੀ ਹਾਲਤ

ਚਲੇ ਤੋਪ ਨਜਦੀਕ ਤੇ ਬਹੁਤ ਕੜਕੇ ਤੂੰਬੇ ਤੂੰਬੇ ਸਰੀਰ ਉਡਾਇ ਦੇਵੇ
ਧੜ ਲੱਕ ਤੇ ਮੋਢਿਆਂ ਤਕ ਸਾਰਾ ਗੱਲਾ ਲਗ ਕੇ ਦੂਰ ਪੁਚਾਇ ਦੇਵੇ
ਕੋਈ ਫੈਰ ਉਚਾ ਲਗੇ ਸੀਸ ਉਡ ਜੈ ਬੁਰਾ ਹਾਲ ਸਾ ਤੋਪ ਬਣਾਇ ਦੇਵੇ
ਲਤਾਂ ਬਾਹਾਂ ਸਿਰ ਰਹੇ ਮੌਜੂਦ ਓਥੇ ਗੋਲਾ ਤਿੱਗ ਨੂੰ ਖਾਕ ਮਿਲਾਇ ਦੇਵੇ
ਤੋਪ ਹੱਡਾਂ ਨੂੰ ਤਾਂ ਚਿਕਨਾਂ ਚੂਰ ਕਰਕੇ ਮਾਸ ਰੂਈ ਦੇ ਵਾਂਗ ਪਿੰਜਾਇ ਦੇਵੇ
ਚਿਕੜ ਲਹੂ ਦਾ ਤੋਪ ਕਰ ਦਏ ਕਿਧਰੇ, ਕਿਧਰੇ ਹੱਡਾਂ ਦੇ ਡੇਰ ਲਗਾਇ ਦੇਵੇ
ਇਵੇਂ ਕਿਵੇਂ ਉਣੰਜਾ ਸ਼ਹੀਦ ਕਰਕੇ ਸਾਹਿਬ ਤੋਪ ਨੂੰ ਬੰਦ ਕਰਾਇ ਦੇਵੇ
ਸਕਿਆ ਝਲ ਨਾ ਤਰਾਸ ਹਰਨਾਮ ਸਿੰਘਾ ਸੂਰਜ ਦੇਵਤਾ ਮੂੰਹ ਛੁਪਾਇ ਦੇਵੇ

ਸਰਕਾਰੀ ਕਾਨੂੰਨ ਅਤੇ ਸੋਲਾਂ ਸਿੰਘਾਂ ਨੂੰ ਫਾਂਸੀ ਦੇਣੀ

ਫੈਰ ਨਹੀਂ ਚਲਦਾ ਸੂਰਜ ਛਿਪੇ ਪਿਛੋਂ ਏਹ ਕਾਨੂੰਨ ਭੀ ਹਈ ਸਰਕਾਰ ਕੋਈ
ਬਚੇ ਸਿੰਘ ਸੋਲਾਂ ਉਦਣ ਤੋਪ ਸੇ ਥੇ ਸ੍ਵਾਸ ਲੈਣੇ ਥੇ ਹੋਰ ਸੰਸਾਰ ਕੋਈ

ਅਗਲੇ ਰੋਜ ਸੋਲਾਂ ਦਿਤੇ ਟੰਗ ਫਾਂਸੀ ਕੀ ਮੈਂ ਹੋਰ ਲਿਖਣੇ ਸਮਾਚਾਰ ਕੋਈ
ਲਿਖਣਾ ਜਾਵੇ ਨਾ ਮੈਥੋਂ ਹਰਨਾਮ ਸਿੰਘਾ ਕੌਮੀ ਚਿੱਤ ਮੇਰਾ ਤਰਸ ਦਾਰ ਕੋਈ

ਸ਼ਹੀਦਾਂ ਦੀ ਤਾਇਦਾਦ

ਉਨੰਜਾ ਸਿੰਘ ਸਿਦਕੀ ਵਿਚ ਕੋਟਲੇ ਦੇ ਧਰਕੇ ਤੋਪਾਂ ਦੇ ਨਾਲ ਉਡਾਇ ਦਿਤੇ
ਸੋਲਾਂ ਸਿੰਘ ਦੂਜੇ ਰੋਜ ਬੀਰ ਬਾਕੇ ਗੌਰਮਿੰਟ ਨੇ ਫਾਂਸੀ ਲਗਾਇ ਦਿਤੇ
ਬਿਸ਼ਨ ਸਿੰਘ ਸੂਰੇ ਰੜ ਪਿੰਡ ਵਾਲੇ ਨਾਲ ਤੇਗ ਦੇ ਕਤਲ ਕਰਾਇ ਦਿਤੇ
ਸੱਤ ਸਿੰਘ ਬਲਵੇ ਵਿਚ ਗਏ ਮਾਰੇ ਕਾਲੇ ਪਾਣੀਆਂ ਚਾਰ ਪੁਚਾਇ ਦਿਤੇ
ਇਕ ਸਿੰਘ ਮਲੌਦ ਸ਼ਹੀਦ ਹੋਇਆ ਠੱਤ੍ਰ ਵੀਰਨੇ ਕੁਲ ਗਣਾਇ ਦਿਤੇ
ਹੋਏ ਗੁੰਮ ਭੀ ਬਹੁਤ ਹਰਨਾਮ ਸਿੰਘਾ ਨਾ ਉਹ ਕਿਸੀ ਨੇ ਢੂੰਡ ਢੁੰਡਾਇ ਦਿਤੇ

ਭਾਰੀ ਬਲੀਦਾਨ

* ਖੁਸ਼ੀਆਂ ਨਾਲ ਲਲਕਾਰ ਕੇ ਮੌਤ ਤਾਈਂ ਕਰ ਬਹੁਤ ਭਾਰੀ ਬਲੀਦਾਨ ਗਏ
ਰਛਿਆ ਗਊ ਖਾਤਰ ਸਿੰਘ ਬਲੀ ਜੋਧੇ ਧਰਮ ਵਾਸਤੇ ਹੋਏ ਕੁਰਬਾਨ ਗਏ
ਭੱਜ ੨ ਤੋਪਾਂ ਮੂਹਰੇ ਖੜ੍ਹੇ ਹੋ ਕੇ ਖੁਸ਼ੀਆਂ ਨਾਲ ਕੁਰਬਾਨ ਕਰ ਜਾਨ ਗਏ
ਬੇਮਿਸਾਲ ਕੁਰਬਾਨੀ ਹਰਨਾਮ ਸਿੰਘਾ ਛਡ ਸੂਰਮੇਂ ਵਿਚ ਜਹਾਨ ਗਏ

ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਮਹਾਰਾਜ ਦੇ ਉਪਕਾਰ

ਏਸ ਸਾਕੇ ਦੇ ਜੇਹੜੇ ਸ਼ਹੀਦ ਸੀਗੇ ਜਿਥੇ-੨ ਦੇ ਵਸਨੇ ਹਾਰ ਕੋਈ
ਢੂਡੇ ਸਤਿਗੁਰਾਂ ਕੋਸ਼ਸ਼ ਬਹੁਤ ਕਰਕੇ ਕਰਨ ਕਾਇਮ ਖਾਤ੍ਰ ਯਾਦਗਾਰ ਕੋਈ
ਦਿਤੇ ਕੁਲ ਲਿਖਾਇ ਇਤਿਹਾਸ ਅੰਦਰ ਨਾਮ ਰੈਹਣ ਅਟੱਲ ਸੰਸਾਰ ਕੋਈ
ਕਦਰ ਪੈ ਗਈ ਹੀਰਿਆਂ ਮੋਤੀਆਂ ਦੀ ਬਣੇ ਸਾਰਿਆਂ ਦੇ ਤਾਜਦਾਰ ਕੋਈ
ਖਾਨਦਾਨ ਜੋ ਉਨਾਂ ਦੀ ਜਿਊਂਦੀ ਹੈ ਕਰਦੇ ਕਦਰ ਉਨਕੀ ਕਦਰਦਾਰ ਕੋਈ
ਮੁਲ ਪੈ ਗਿਆ ਉਨਾਂ ਕੁਰਬਾਨੀਆਂ ਦਾ ਸਾਰੇ ਕਰਨ ਬਲਹਾਰ ਬਲਹਾਰ ਕੋਈ
ਕੀਨੇ ਯਾਦ ਕਰਨੇ ਕੀਨੇ ਪੁਛਣੇ ਥੇ ਅਸੀ ਸਾਲ ਦੇ ਜੋ ਸਮਾਚਾਰ ਕੋਈ
ਮਹਾਰਾਜ ਸਤਿਗੁਰੂ ਪ੍ਰਤਾਪ ਦੇ ਹੈਨ ਸਾਰੇ ਦੇ ਸਾਰੇ ਉਪਕਾਰ ਕੋਈ

* ਏਹਨਾਂ ਸ਼ਹੀਦਾਂ ਦੀ ਖੁਸ਼ੀਆਂ ਨਾਲ ਸ਼ਹੀਦੀ ਲੈਣ ਬਾਬਤ ਮਸ਼ਹੂਰ ਲਿਖਾਰੀ ਭਾਈ ਪਰਮਾਨੰਦ ਜੀ ਐਮ. ਏ. ਅਪਣੀ ਤ੍ਵਾਰੀਖ ਹਿੰਦ ਵਿਚ ਇਉਂ ਲਿਖਦੇ ਹਨ ਕਿ ਏਸ ਨਜ਼ਾਰੇ ਨੂੰ ਕੋਟਲੇ ਵਿਚ ਇਕ ਸਫਰੀ ਅੰਗ੍ਰੇਜ ਨੇ ਅੱਖੀਂ ਦੇਖਣਾ ਥਾ ਉਸਨੇ ਅਪਣੇ ਸਫਰਨਾਮੇ ਵਿਚ ਇਉਂ ਲਿਖਣਾ ਹੈ ਕਿ ਸਾਰਾ ਯੂਰਪ ਇਕ ਈਸੇ ਤੇ ਨਾਜ਼ ਕਰਦਾ ਏ। ਮੈਂ ਅੱਜ ਏਥੇ ਕਈ ਈਸੇ ਮੌਤ ਨੂੰ ਮਜ਼ਾਕਾਂ ਕਰਦੇ ਸੂਲੀ ਚੜ੍ਹਦੇ ਦੇਖੇ।

ਸਤਿਗੁਰ ਆਪ ਏਹ ਯਾਦ ਮਨੌਣ ਖਾਤਰ ਹਰ ਹਰ ਸਾਲ ਔਂਦੇ ਵਾਰ ਵਾਰ ਕੋਈ
ਰਖੋ ਯਾਦ ਉਪਕਾਰ ਹਰਨਾਮ ਸਿੰਘਾ ਭੁਲੇ ਗੁਰਾਂ ਨੂੰ ਨਾ ਭੁਲਣਹਾਰ ਕੋਈ

ਸ੍ਰੀ ਸਤਿਗੁਰੂ ਰਾਮ ਸਿੰਘ ਜੀ ਦਾ ਪ੍ਰਦੇਸ ਗਵਨ ਯਾਨੇ ਗਵਰਨਮੈਂਟ ਨੇ ਜਿਲਾ ਵਤਨ ਕਰਨੇ

ਏਹ ਤਾਂ ਹਾਲ ਸੁਣ ਚੁੱਕੇ ਕੋਟਲੇ ਦਾ ਭੈਣੀ ਸਾਹਿਬ ਦਾ ਭੀ ਸਮਾਚਾਰ ਸੁਣ ਲੌ
ਰਾਮ ਸਿੰਘ ਸਤਿਗੁਰਵੰਨੀ ਅਫਸਰਾਂ ਦੀ ਨਿਗ੍ਹਾਗਰਮ ਹੈਸੀਖਯਾਲਧਾਰ ਸੁਣ ਲੌ
ਹਾਲਾਂ ਰਬਟ ਪਹਿਲਾਂ ਚੁਕੇ ਭੇਜ ਸੀਗੇ ਅਸੀਂ ਜਥੇ ਨੇ ਨਾ ਜੁੰਮੇਵਾਰ ਸੁਣ ਲੌ
ਰੋਕ ਸਕਦੇ ਥੇ ਜਥਾ ਕੋਟਲੇ ਤੇ ਇੰਤਜਾਮ ਕਰਕੇ ਔਂਧੇਦਾਰ ਸੁਣ ਲੌ
* ਬੇਕਸੂਰ ਮਹਾਰਾਜ ਥੇ ਓਸ ਵੇਲੇ ਕੀਤਾ ਨਹੀਂ ਇਨਸਾਫ ਸਰਕਾਰ ਸੁਣ ਲੌ
ਸਦਣ ਲੀਏ ਮਹਾਰਾਜ ਨੂੰ ਲੁਧਿਹਾਣੇ ਹੁਕਮ ਭੇਜਤਾ ਤੇਜ ਤ੍ਰਾਰ ਸੁਣਲੌ
ਅੰਤਰਯਾਮਤਾਸੇ ਸਾਰਾ ਸਮਝ ਭਾਣਾ ਸਤਿਗੁਰ ਪਹਿਲੇ ਹੀ ਜਾਣ ਨੂੰ ਤਯਾਰ ਸੁਣ ਲੌ
ਖੀਨ ਖਾਫ ਜਰੀਆਂ ਵਾਲੇ ਬਾਦਸ਼ਾਹੀ ਚੋਗੇ ਮਖਮਲੀ ਦੀਏ ਉਤਾਰ ਸੁਣ ਲੌ
ਆਸਣ ਬੰਨ੍ਹ ਕੇ ਸੀਸ ਤੇ ਜੀਸਮ ਉਤੇ ਬੁੱਕਲ ਕੰਬਲੀ ਦੀ ਲਾਈ ਮਾਰ ਸੁਣ ਲੌ
ਛੱਡ ਗਏ ਕੋਤਲ ਘੋੜੇ ਖੜੇ ਸਤਿਗੁਰ ਗੱਡੇ ਉਤੇ ਹੋਗਏ ਅਸਵਾਰ ਸੁਣ ਲੌ
ਚੱਲੇ ਚਲੇ ਰਾਜੇ ਯੋਗੀ ਜੰਗਲਾਂ ਨੂੰ ਵਸਦੇ ਛਡਕੇ ਸ਼ਹਿਰ ਬਜਾਰ ਸੁਣ ਲੌ
ਚੱਲੇ ਵਿਛੁੜ ਜਦ ਸਤਿਗੁਰ ਸੰਗਤਾਂ ਤੋਂ ਸਿੰਘ ਰੋਣ ਲਗੇ ਭੁਬਾਂ ਮਾਰ ਸੁਣ ਲੌ
ਏਹ ਅਖੀਰ ਦੇ ਬਚਨ ਹਰਨਾਮ ਸਿੰਘਾ ਕਿਹਾ ਸੰਗਤ ਨੂੰ ਜਾਂਦੀ ਵਾਰ ਸੁਣ ਲੌ

ਸਤਿਗੁਰਾਂ ਨੇ ਸੰਗਤਾਂ ਨੂੰ ਧੀਰਜ ਦੇਣਾ

ਸਬਰ ਕਰੋ ਮੈ ਆਪ ਕੇ ਪਾਸ ਹੀ ਏਨਾਂ ਪਾ ਲੌ ਨਾ ਤੁਸੀਂ ਪਿਆਰ ਸਿੰਘੋ
ਲੋਕਾਂ ਦੇ ਦਿਖਾਵੇ ਮੂਜਬ ਜਾ ਰਿਹਾ ਹਾਂ ਭਾਣੇ ਵਿਚ ਨਾ ਕਰਾਂ ਇਨਕਾਰ ਸਿੰਘੋ
ਦਿਤਾ ਸੀਸ ਸ਼ਾਡੇ ਗੁਰੂ ਪੰਜਮੇਂ ਨੇ ਤੱਤੇ ਲੋਹੇ ਤੇ ਕਸ਼ਟ ਸਹਾਰ ਸਿੰਘੋ
ਭਾਣਾ ਮੰਨ ਮੀਠਾਨੌਮੇਂ ਪਾਤਸ਼ਾਹ ਨੇ ਦਿਤਾ ਸੀਸ ਜਾਂ ਭੜੇ ਬਜ਼ਾਰਲ ਸਿੰਘੋ
ਗੁਰੂ ਪੀਰ ਭਾਣਾ ਥੱਲ ਸਕਦੇ ਨਾਂ ਚੱਲਦੇ ਭਾਣੇ ਦੇ ਰੈਹਣ ਅਨਸਾਰ ਸਿੰਘੋ
ਹੁਣ ਮੈਂ ਮੰਨਣਾ ਹੈ ਭਾਣਾ ਸਤਿਗੁਰਾਂ ਦਾ ਕੇਹਾ ਜਾਣੈ ਸਮੁੰਦਰੋਂ ਪਾਰ ਸਿੰਘੋ

* ਸ੍ਰੀ ਮਾਨ ਹਰੀਸ਼ ਚੰਦ੍ਰ ਜੀ ਏਥੋਂ ਤਕ ਲਿਖਦੇ ਹਨ ਕਿ "ਕੂਕਿਆਂ ਨੂੰ ਦਬਾਨ ਵਾਸਤੇ ਸਰਕਾਰ ਬਹਾਨੇ ਦੀ ਤਲਾਸ਼ ਵਿਚ ਸੀ ਓਹ ਬਹਾਨਾਂ ਮਾਲੇਰ ਕੋਟਲੇ ਨੇ ਬਣਾ ਦਿਤਾ" ਅਗੇ ਜਾਕੇ ਫੇਰ ਲਿਖਦੇ ਹੈਨ –"ਸਤਿਗੁਰੂ ਰਾਮ ਸਿੰਘ ਜੀ ਤੇ ਸਾਰੇ ਸੂਬਿਆਂ ਨੂੰ ਪਕੜ ਲਿਆ ਗਿਆ ਬਿਨਾ ਮੁਕਦਮਾਂ ਚਲਾਏ । ਰੈਗੂਲੇਸ਼ਨ ਨੰ. ੩ ਸੰ. ੧੮੧੮ ਸਭ ਨੂੰ ਐਸੀ ਜਗ੍ਹਾ ਭੇਜ ਦਿਤਾ ਗਿਆ ਜਿਸ ਦਾ ਪਤਾ ਸਰਕਾਰ ਨੇ ਹੁਣ ਤਕ ਨਹੀਂ ਦਿਤਾ ।" ਸੁ: ਬ: ਨੰ: ੧੯੮੯

## ਪ੍ਰਦੇਸ ਗਵਨ





ਤੁਰ ਚਲਿਆ ਪ੍ਰਦੇਸ ਪ੍ਰੀਤਮ, ਗਲ ਵਿਚ ਕਮਲੀ ਪਾਕੇ । ਕਹਿਰ ਵਿਛੋੜਾ, ਜਰਨ ਨਾ ਹੋਸੀ, ਕੂਕਾਂਗੇ ਬਿਲਲਾਕੇ ।
ਇਕ ਪਲ ਜੁਗ ਹੋ ਬੀਤੂ ਸਾਨੂੰ, ਭੜਕੂ ਬ੍ਰਿਹੋਂ ਅਗਨੀ । ਰਾਤ ਦਿਨੇ ਤੜਪਾਂਗੇ ਦੁਖੀਏ, ਮਚਸਨ ਦਿਲੀਂ ਭਬਾਕੇ ।

ਮੇਰਾ ਵੈਹਦਾ ਹੈ ਮਿਲੂਗਾ ਥੇਰ ਥੋਨੂੰ ਇਸੀ ਦੇਹ ਮੈਂ ਦਊ ਦੀਦਾਰ ਸਿੰਘੋ
ਤੁਹੀਂ ਮੁੜ ਜਾਵੋ ਪਿਛੇ ਹਰਨਾਮ ਸਿੰਘਾ ਕਰੋ ਬਚਨ ਸਾਡੇ ਸਵੀਕਾਰ ਸਿੰਘੋ

ਸਤਿਗੁਰਾਂ ਦੇ ਵਿਛੜਦੇ ਵਕਤ ਸੰਗਤਾਂ ਦਾ ਵਿਰਲਾਪ

ਸੰਗਤ ਮਰੂਗੀ ਤੇਰੇ ਵਿਜੋਗ ਅੰਦ੍ਰ ਸਾਨੂੰ ਛੱਡ ਕੇ ਜਾਈਂ ਨਾਂ ਦੂਰ ਸਤਗੁਰ
ਅੰਨੇਹੋਵਾਂਗੇ ਤੇਰੇ ਵਿਯੋਗ ਅੰਦ੍ਰ ਸਾਡੀ ਅਖੀਆਂ ਦਾ ਤੂੰ ਹੈਂ ਨੂਰ ਸਤਗੁਰ
ਸਵਾਮੀ ਤੇਰੇ ਵਿਛੋੜੇ ਦੇ ਮਾਰੇ ਹੋਏ ਸਾਡੇ ਦਿਲ ਹੋ ਗਏ ਚਕਨਾਚੂਰ ਸਤਗੁਰ
ਆਜਾ ਸਤਗੁਰਾਂ ਹੋਈ ਨਾ ਦੂਰ ਸਾਥੋ ਸੰਗਤ ਤੇਰੀ ਲੈ ਰਹੀ ਲਹੂਰ ਸਤਗੁਰ
ਤੜਫ-੨ ਕੇ ਮਰਾਂਗੇ ਤੇਰੇ ਬਾਝੋਂ ਅਪਨੇ ਰਖ ਲੈ ਸਾਨੂੰ ਹਜੂਰ ਸਤਗੁਰ
ਦਿਲ ਤੇਰੇ ਵਿਛੋੜੇ ਵਿਚ ਗਏ ਭੁੰਨੇ ਜਿਸਮ ਤਪ ਗਏ ਵਾਗ ਤੰਦੂਰ ਸਤਗੁਰ
ਮਛੀ ਜਲ ਬਿਨਾਂ ਜਿਵੇਂ ਨਾ ਜੀਉ ਸਕਦੀ ਤਿਵੇਂ ਜਿਉਣ ਤੇ ਅਸੀਂ ਮਜਬੂਰ ਸਤਗੁਰ
ਜੇ ਤੈਂ ਜਾਣਾ ਹੈ ਵਿਛੜ ਹਰਨਾਮ ਸਿੰਘਾ ਤੇ ਮੌਤ ਭੇਜ ਸਾਨੂੰ ਪੈਹਲੇ ਪੂਰ ਸਤਗੁਰ

ਸਤਿਗੁਰਾਂ ਦੇ ਵਿਛੁੜ ਜਾਣ ਬਾਦ ਪ੍ਰੇਮੀ ਸਿੰਘਾਂ ਦੀ ਹਾਲਤ

ਮਰ ਗਏ ਬਹੁਤ ਪ੍ਰੇਮੀ ਬੌਰੇ ਹੋਇ ਕਮਲੇ ਵਿਛੜ ਗਏ ਥੇ ਦੀਨ ਦਿਆਲ ਜਦੋਂ
ਕਈ ਹਸਣੇ ਬੋਲਣੇ ਬੰਦ ਹੋ ਗਏ ਅੱਗ ਬ੍ਰਿਹੋਂ ਦੀ ਨੇ ਦਿਤੇ ਜਾਲ ਜਦੋਂ
ਕਈ ਛੱਡ ਘਰ ਬਾਰ ਨੂੰ ਭੱਜ ਨੱਠੇ ਹੋਏਹਾਲ ਤੇ ਕਈ ਬੇਹਾਲ ਜਦੋਂ
ਕਈ ਹੋਕੇ ਬੇਕਾਰ ਹੀ ਪਏ ਰੈਹਦੇ ਦਿਤੇ ਅਗਨ ਵਿਛੋੜੇ ਨੇ ਹਾਲ ਜਦੋਂ
ਕਈ ਭਜਨ ਕਰਦੇ ਬਾਤ ਨਹੀਂ ਕਰਦੇ ਕਈ ਸ਼ਬਦ ਪੜਦੇ ਸੁਰਾਂ ਨਾਲ ਜਦੋਂ
ਕਈ ਨੌਜਵਾਨਾ ਬੀਬੀ ਮਾਈਆਂ ਨੇ ਦਿਤਾ ਪ੍ਰੇਮ ਵਿਛੋੜੇ ਦਾ ਪਾਲ ਜਦੋਂ
ਸ਼ੀਸਾ ਦੇਖਣਾ ਨਾਂ ਬਾਹੇ ਕੇਸ ਲੰਮੇ ਜਟਾਂ ਕਰ ਲਏ ਸਿਰਾਂ ਦੇ ਵਾਲ ਜਦੋਂ
ਸਤਿਗੁਰ ਵਿਛੜਨਾਂ ਤੇ ਮਾਤਾ ਪਿਤਾ ਜੀ ਨੇ ਤਿਆਗੇ ਗ੍ਰਿਸਤ ਦੇ ਕੁਲ ਜੰਜਾਲ ਜਦੋਂ
ਦਿਨ ਕਟਦੇ ਰਹੇ ਵਿਯੋਗ ਅੰਦ੍ਰ ਖੁਸੀ ਨਾ ਮਨਾਈ ਕਈ ਸਾਲ ਜਦੋਂ
ਓਹ ਵਿਛੋੜੇ ਦੇ ਜਖਮ ਹਰਨਾਮ ਸਿੰਘਾ ਭਰ ਦੇਣਗੇ ਪੁਰਖ ਅਕਾਲ ਕਦੋਂ

ਕਵੀਸ਼ਰ ਵਲੋਂ

ਦੁਖ ਕਦ੍ਰ ਵਿਛੋੜੇ ਦੀ ਓਹੀ ਜਾਣੇ ਜੇਹੜਾ ਵਿਛੜ ਚੁਕਣਾ ਹੋਵੇ ਯਾਰ ਪਾਸੋਂ
ਤਨਦੁਰਸਤ ਨੂੰ ਖਬਰ ਕੀ ਦੁਖੀ ਦੀ ਹੈ ਦੁਖ ਪੁਛੀਏ ਕਿਸੇ ਬਿਮਾਰ ਪਾਸੋਂ
ਜਾਂਦਾ ਵਿਛੜ ਜਦ ਚੰਦ ਚਕੋਰ ਕੋਲੋਂ ਓਧਾ ਸੁਣੋ ਖੜਕੇ ਹਾਹਾਕਾਰ ਪਾਸੋਂ

ਸਾਰਸ ਅੰਨ ਜਲ ਤਿਆਗ ਕੇ ਜਾਨ ਦਿੰਦਾ ਮੁਦੀ ਕੂੰਜ ਵਿਛੜਦੀ ਡਾਰ ਪਾਸੋਂ
ਮਜਨੂੰ ਪਾਸ ਸੇ ਪੁਛਲੌਂ ਹੱਡ ਗਿਣਕੇ ਸੁਕਜਾ ਜਿਸਮ ਵਿਛੋੜੇ ਦੀ ਮਾਰ ਪਾਸੋਂ
ਕਮਲੇ ਬੌਰੇ ਹੋ ਜਾਣ ਹਰਨਾਮ ਸਿੰਘਾ ਪਿਆਰੇ ਵਿਛੜਦੇ ਕੰਤ ਜਦ ਨਾਰ ਪਾਸੋਂ

### ਸਤਿਗੁਰਾਂ ਨੇ ਪ੍ਰਦੇਸ ਜਾਣਾ

ਵਿਛੜ ਗਏ ਜਦ ਗੁਰੂ ਜੀ ਸੰਗਤਾਂ ਤੋਂ ਸੂਬੇ ਬਾਰਾਂ ਥੇ ਸਤਿਗੁਰੂ ਨਾਲ ਜਦੋਂ
ਲੁਧਹਾਣੇ ਜਾਕੇ ਸਣੇ ਸੂਬਯਾਂ ਦੇ ਦਿਤੇ ਰੇਲ ਦੇ ਵਿਚ ਬਿਠਾਲ ਜਦੋਂ
ਯੂ. ਪੀ. ਦੇਸ ਪ੍ਰਯਾਗ ਦੇ ਕਿਲੇ ਅੰਦਰ ਦੇਸ਼ੋਂ ਦੂਰ ਲੈ ਗਏ ਤਤਕਾਲ ਜਦੋਂ
ਸਾਰਾ ਦੱਸ ਪ੍ਰਸੰਗ ਹਰਨਾਮ ਸਿੰਘਾ ਗ੍ਰੰਥ ਵਧਣ ਦਾ ਨਾ ਕਰੀਂ ਖਯਾਲ ਕਦੋਂ

### ਸਤਿਗੁਰਾਂ ਨੇ ਯੂ. ਪੀ. ਨੇ ਗਵਰਨਰ ਤੋਂ ਪੁਛਣਾ

ਕਿਸ ਵਾਸਤੇ ਲਿਆਏ ਪ੍ਰਯਾਗ ਸਾਨੂੰ ਤੁਸੀਂ ਅਸਾਂ ਦਾ ਉਹ ਕਸੂਰ ਦਸੋ
ਜਿਲਾ ਵਤਨ ਕਰਕੇ ਸਣੇ ਸੂਬਿਆਂ ਦੇ ਸਾਨੂੰ ਕੀਤਾ ਕਿਉਂ ਦੇਸ ਤੋਂ ਦੂਰ ਦਸੋ
ਬਿਨਾ ਦੋਸ ਤੇ ਹੀ ਸਾਨੂੰ ਪਕੜਜਾ ਕਿਉਂ ਜਿਨਾਂ ਕਰੀ ਸੋ ਭਰੀ ਜਰੂਰ ਦਸੋ
ਕੇਹੜਾ ਹਈ ਕਸੂਰ ਹਰਨਾਮ ਸਿੰਘਾ ਜਰਾ ਸੋਚਕੇ ਨਾਲ ਸਹੂਰ ਦਸੋ

### ਯੂ. ਪੀ, ਦੇ ਗਵਰਨਰ ਨੇ ਸਤਿਗੁਰਾਂ ਦੀ ਇਜਤ ਕਰਨੀ

ਲਾਟ ਸਾਹਬ ਨੇ ਗੁਰਾਂ ਨੂੰ ਦੇਖ ਪੈਹਲਾਂ ਟੋਪੀ ਲਾਹ ਕੀਤੀ ਨਿਮਸ਼ਕਾਰ ਓਥੇ
ਫੇਰ ਸਦ ਅਮੀਰ ਵਜੀਰ ਸਾਰੇ ਲਾਯਾ ਰਾਜਸੀ ਇਕ ਦਰਬਾਰ ਓਥੇ
ਯੂ. ਪੀ. ਦੇ ਸਤਿਗੁਰੂ ਰਾਮ ਸਿੰਘ ਨੂੰ ਨਿਮਸਕਾਰ ਕਰਦੇ ਐਹਲਕਾਰ ਓਥੇ
ਸਾਰੇ ਸੂਬਜਾ ਸਣੇ ਹਰਨਾਮ ਸਿੰਘਾ ਕੀਤਾ ਗੁਰੂ ਦਾ ਬੜਾ ਸਤਕਾਰ ਓਥੇ

### ਲਾਟ ਸਾ: ਨੇ ਸਤਿਗੁਰਾਂ ਨੂੰ ਪੰਜਾਬ ਤੇ ਆਏ ਹੋਏ ਕਾਗਜ ਮਿਸਲਾ ਦਖੌਣੀਆਂ

ਵੱਡੇ ਵਡੇ ਰਾਈਸ ਸਰਦਾਰ ਹਿੰਦੂ ਉਤੇ ਗੁਰੂ ਦੇ ਜਿਨ੍ਹਾ ਸਵਾਲ ਦਿਤੇ
ਮੋਹਰਾਂ ਲੱਗੀਆਂ ਦਸੀਆਂ ਮਿਸਲ ਉਤੇ ਬਾਕੀ ਬਜਾਨ ਜੋ ਹਲਫ ਦੇ ਨਾਲ ਦਿਤੇ
ਮਿਸਲ ਉਤੇ ਪੰਜਾਬ ਦੇ ਰਾਜਯਾ ਦੇ ਦਸਖਤ ਅਸਲ ਦੇ ਅਸਲ ਦਿਖਾਲ ਦਿਤੇ
ਸੌਹੇ ਸਤਿਗੁਰਾਂ ਦੇ ਲਾਟ ਸਾਹਬ ਜੀ ਨੇ ਮਿਸਲਾਂ ਸਾਰੀਆਂ ਦੇ ਪੜ੍ਹ ਹਾਲ ਦਿਤੇ
ਦੇਕੇ ਸਿਖਯਾ ਦੇਸ਼ ਨੂੰ ਕੂਕਿਆਂ ਨੇ ਬਾਗੀ ਕਰਕੇ ਲੋਕ ਉਠਾਲ ਦਿਤੇ
ਦਿਲਾਂ ਵਿਚ ਥੇ ਜੇਹੜੇ ਹਰਨਾਮ ਸਿੰਘਾ ਲਾਟ ਸਾਹਬ ਨੇ ਸ਼ਕ ਨਿਕਾਲ ਦਿਤੇ

ਕਵੀਸ਼ਰ ਵਲੋ

ਦੇਸ ਵਾਲਿਆਂ ਨੇ ਕੀਤਾ ਬਹੁਤ ਮਾੜਾ ਹੋਏ ਗੁਰਾਂ ਦੇ ਕੁਲ ਨੁਕਸਾਨ ਸਾਰੇ
ਵੱਡੇ ਵੱਡੇ ਰਾਈਸ ਸਰਦਾਰ ਰਾਜੇ ਹਿੰਦੂ ਚੌਧਰੀ ਤੇ ਮੁਸਲਮਾਨ ਸਾਰੇ
ਸਾਧੂ ਸੰਤ ਮਹੰਤ ਪੁਜਾਰੀਆਂ ਨੇ ਝੂਠ ਬੋਲ ਕੇ ਲਾਏ ਤੂਫਾਨ ਸਾਰੇ
ਫੂਲਕੀ ਰਜਾਸਤਾਂ ਤੇ ਸਿਖ ਆਨਰੇਰੀ ਹੋਏ ਕੂਕਿਆਂ ਦੇ ਵੈਰੀ ਆਨ ਸਾਰੇ
ਧਰਮ ਸਾਲੀਆ ਤੇ ਡੇਰੇਦਾਰੀ ਏ ਜੋ ਵਡੇ ਵਡੇ ਸਾਧੂ ਖਾੜੇ ਵਾਨ ਸਾਰੇ
ਝੂਠ ਬੋਲਕੇ ਗੁਰਾਂ ਤੋਂ ਬਰਖਲਾਫੀ ਬੁਰੇ ਦੇ ਗਏ ਲੋਕ ਬਿਆਨ ਸਾਰੇ
ਬੂਹ ਬੂਟੇ ਦੇ ਜੇਹੜੇ ਮਹੰਤ ਸੀਗੇ ਚੰਗੇ ਥੇ ਸਾਧੂ ਧਰਮਵਾਨ ਸਾਰੇ
ਦਸਖਤ ਨਹੀਂ ਕੀਤੇ ਉਨਾਂ ਮਿਸਲ ਉਤੇ ਲੌਂਦੇ ਰਹੇ ਅਫਸਰ ਅਪਣਾ ਤਾਨ ਸਾਰੇ
ਸਾਰਾ ਦੇਸ਼ ਬਣ ਗਿਆ ਦੁਸ਼ਮਨ ਕੂਕਿਆਂ ਦਾ ਬਾਗੀ ਦੱਸਕੇ ਕਰਨ ਵੈਰਾਨ ਸਾਰੇ
ਕੀਤਾ ਲੋਕਾਂ ਨੇ ਬੁਰਾ ਹਰਨਾਮ ਸਿੰਘਾ ਪਛੋਤੌਂਣਗੇ ਲੋਕ ਜਹਾਨ ਸਾਰੇ

ਭਵਿਸ਼ਤ ਬਚਨ ਰਾਜਿਆਂ ਨੂੰ ਸਰਾਪ

ਹਿੰਦੂ ਰਾਜਧਾਨੀ ਚੜਦੀ ਤਰਫ ਹੋਕੇ ਪਸਦਮ ਦਿਸਾ ਦੇ ਵਿਚ ਮਲੇਛ ਹੋਜੂ
ਰਾਜੇ ਰਾਣਿਆਂ ਦੀ ਆਟਾ ਦਾਲ ਹੋਕੇ ਸਾਰੇ ਦੇਸ ਦੇ ਵਿਚ ਕਲੇਸ਼ ਹੋਜੂ
ਛੱਡ ਜਾਣਗੇ ਰਾਜ ਅੰਗ੍ਰੇਜ ਆਪੇ ਮਾਲਕ ਰਾਜ ਦਾ ਆਪ ਹੀ ਦੇਸ ਹੋਜੂ
ਖੁਸ ਜਾਣਗੇ ਰਾਜ ਹਰਨਾਮ ਸਿੰਘਾ ਸਾਰੇ ਰਾਜਿਆਂ ਦੀ ਪਟੀ ਮੇਸ ਹੋਜੂ

ਪੰਜਾਬ ਦੇ ਰਾਜੇ ਮਹਾਰਾਜਿਆਂ ਨੇ ਤੇ ਵੱਡੇ ਵੱਡੇ ਅਫਸਰਾਂ ਨੇ ਸਤਗੁਰਾਂ ਨੂੰ ਜਿਲਾਵਤਨ ਕਰੌਣਾ

ਬ੍ਹਮੇਂ ਮਾਡਲੇ ਭੇਜਦੋ ਸਤਿਗੁਰਾਂ ਨੂੰ ਆਯਾ ਦੇਸ਼ ਪੰਜਾਬ ਤਾਰ ਜਲਦੀ
ਕੂਕੇ ਪੰਥ ਦੇ ਗੁਰੂ ਨੂੰ ਕੈਹਣ ਰਾਜੇ ਦੇਵੋ ਭੇਜ ਸਮੁੰਦਰੋਂ ਪਾਰ ਜਲਦੀ
ਵਰਨਾ ਮਚੂ ਪੰਜਾਬ ਮੈ ਗਦਰ ਖੂਨੀ ਕੂਕੇ ਦੇਣ ਅੰਗ੍ਰੇਜਾਂ ਨੂੰ ਮਾਰ ਜਲਦੀ
ਮਤਲਬ ਅਸਲ ਹੈ ਇਨਾਂ ਦਾ ਰਾਜ ਕਰਨਾ ਕੱਢਣ ਗੋਰਿਆਂ ਨੂੰ ਧੱਕੇ ਮਾਰ ਜਲਦੀ
ਓਸੀ ਰੋਜ ਬਿਠਾਲ ਸਪੈਸ਼ਲਾਂ ਮੈ ਕੀਤੇ ਕੈਹਰ ਦੇ ਹੁਕਮ ਸਰਕਾਰ ਜਲਦੀ
ਦਿਤੇ ਭੇਜ ਰੰਗੂਨ ਹਰਨਾਮ ਸਿੰਘਾ ਪੈਹਰੇਦਾਰ ਕਰਕੇ ਖਬਰਦਾਰ ਜਲਦੀ

ਬੇਕਸੂਰ ਸੂਬਿਆਂ ਨੂੰ ਸਜਾ

ਰੂੜ ਸਿੰਘ ਮਲੂਕ ਸਿੰਘ ਪਹਾੜਾ ਸਿੰਘ ਜੀ ਕਾਲੇ ਪਾਣੀਆਂ ਤਿੰਨੇ ਪੁਚਾ ਦਿਤੇ
ਜਵਾਹਰ ਸਿੰਘ ਲੱਖਾ ਸਿੰਘ ਸਿੰਘ ਬ੍ਹਮਾ ਮੋਰਮਈ ਪ੍ਰਦੇਸ ਭਿਜਵਾ ਦਿਤੇ

ਹੁਕਮ ਸਿੰਘ ਸੂਬਾ ਬਾਬਾ ਮਾਨ ਸਿੰਘ ਜੀ ਕੈਦ ਕਿਲੇ ਚਨਾਰ ਕਰਵਾ ਦਿਤੇ
ਹੁਕਮ ਸਤਿਗੁਰਾਂ ਨਾਲ ਹਰਨਾਮ ਸਿੰਘਾ ਮੰਗਲ ਸਿੰਘ ਜੀ ਛੱਡ ਛੁਡਵਾ ਦਿਤੇ

ੴ੧੯੪੯ ਅਪ੍ਰੈਲ ੧੮ ਦੇ ਦਿਨ ਦਾ ਜਿਕਰ ਮਹਾਂ[illegible] ਜਿੰਦ ਕੌਰ

ਕਿਲੇ ਵਿਚ ਚਨਾਰ ਗੜ ਕੈਦ ਕੀਤੇ ਪੰਥ ਰਤਨ ਦੋਨੋਂ ਸੂਬੇਦਾਰ ਵੀਰੋ
ਭਰ ਨੀਰ ਆਇਆ ਮੇਰੀਆਂ ਅਖੀਆਂ ਚ ਕਿਲਾ ਯਾਦ ਆਗਯਾ ਚਨਾਰ ਵੀਰੋ
ਐਸੇ ਕਿਲੇ ਅੰਦ੍ਰ ਜਿੰਦਾਂ ਮਹਾਰਾਣੀ ਹੋਈ ਕੈਦ ਸਾਡੀ ਤਾਜਦਾਰ ਵੀਰੋ
ਭੱਜ ਜਾਣਾ ਅੰਗ੍ਰੇਜ਼ਾਂ ਦੀ ਕੈਦ ਵਿਚੋਂਏਥੇ ਰਾਣੀ ਦੀ ਹੋਈ ਵੀਚਾਰ ਵੀਰੋ
ਦ੍ਰਦ ਭਰਾਂ ਇਕ ਛੰਦਿ ਵੈਰਾਗ ਰਸਦਾ ਅਗੇ ਆਪਦੇ ਦਵਾ ਉਚਾਰ ਵੀਰੋ
ਅੱਧੀ ਰਾਤ ਵੇਲੇ ਜਿੰਦਾਂ ਮਹਾਂਰਾਣੀ ਕੈਦਣ ਕਿਲੇ ਚੋਂ ਹੋਈ ਫਰਾਰ ਵੀਰੋ
ਨੇਰੀ ਰਾਤ ਪਾਣੀ ਠਾਠਾਂ ਮਾਰਦੇ ਚੋਂ ਟੱਪ ਗਈ ਦਰਿਆ ਦੀ ਧਾਰ ਵੀਰੋ
ਸਿਰੋਂ ਨੰਗੀ ਪੈਰੋਂ ਨੰਗੀ ਮਹਾਰਾਣੀ ਰੋਂਦੀ ਉਚੀ ਉਚੀ ਭੁਬਾ ਮਾਰ ਵੀਰੋ
ਬਣ ਗਈ ਸਾਧਣੀ ਸਿਰਾ ਵਿਚ ਖਾਕ ਪਾਕੇ ਦੇਖੋ ਗੌਰ ਸੇ ਰੰਗ ਕਰਤਾਰ ਵੀਰੋ
ਜਿਨਾ ਵਾਲਾਂ ਵਿਚ ਅਤ੍ਰ ਫੁਲੇਲ ਲਾਕੇ ਲੌਂਦੀਆਂ ਗੋਲੀਆਂ ਸੋਲਾਂ ਸ਼ਿੰਗਾਰ ਵੀਰੋ
ਓਨਾਂ ਵਾਲਾਂ ਵਿਚ ਬੈਠ ਕੇ ਖਾਕ ਪਾਈ ਲਾਈ ਰਾਖ ਸਮਾਰ ਸਮਾਰ ਵੀਰੋ
ਜਟਾਂ ਕਰ ਲਈਆਂ ਬੋਹੜ ਦਾ ਦੁਧ ਲਾਕੇ ਮਿਟੀ ਰਾਖ ਨੂੰ ਸੀਸ ਮੈ ਡ੍ਰਾਰ ਵੀਰੋ
ਮਹਾਰਾਣੀ ਦੇ ਵਾਲ ਥੇ ਬਹੁਤ ਲੰਬੇ ਕਿਕਣ ਝੱਲਯਾ ਜਟਾਂ ਦਾ ਭਾਰ ਵੀਰੋ
ਬਲੀ ਸ਼ੇਰੇ ਪੰਜਾਬ ਦੀ ਮਹਾਰਾਣੀ ਜੀ ਤੇ ਕੰਬਦੇ ਕਾਬਲ ਕੰਧਾਰ ਵੀਰੋ
ਓਹ ਅੱਜ ਬਣ ਗਈ ਫਕੀਰਨੀ ਹੈ ਕੁਦਰਤ ਰੱਬ ਦੇ ਭਾਗਾਂ ਦੀ ਹਾਰ ਵੀਰੋ
ਕਿਥੇ ਮੰਗਤੀ ਤੇ ਕਿਥੇ ਮਹਾਰਾਣੀ ਦੇਖੋ ਕੁਦਰਤਾਤੇ ਨਿਗਾਮਾਰ ਵੀਰੋ
ਦ੍ਰਦ ਭਰੀ ਏਹ ਦੁਖਾਂ ਦੀ ਕਥਾ ਲੰਮੀ ਲਿਖਣੋਂ ਕਰ ਰਹੀ ਕਲਮ ਇਨਕਾਰ ਵੀਰੋ
ਰਾਣੀ ਮੰਗਦੀ ਖਾਦੀ ਹਰਨਾਮ ਸਿੰਘਾ ਪਹੁੰਚ ਗਈ ਨੈਪਾਲ ਦਰਬਾਰ ਵੀਰੋ

ਗੌਰਮਿੰਟ ਨੇ ਸਤਿਗੁਰਾਂ ਨੂੰ ਬੇਮਲੂਮ ਜਗਾ ਪੁਚਾ ਦੇਣਾ

ਕਈ ਸਾਲ ਸਾਨੂੰ ਪਤਾ ਲੱਗਯਾ ਨਾ ਮਾਰੀਆ ਢੂੰਡ ਹਮਨੇ ਕੂੰਟਾਂ ਚਾਰ ਵੀਰੋ
ਗੌਰਮਿੰਟ ਨੂੰ ਪੁਛਯਾ ਕਈ ਵਾਰੀ ਅਰਜਾਂ ਕੀਤੀਆਂ ਬਿਨਾ ਸ਼ੁਮਾਰ ਵੀਰੋ
ਕਿਥੇ ਹੈਨ ਸਤਿਗੁਰ ਸਾਨੂੰ ਪਤਾ ਦੱਸੋ ਸੰਗਤ ਰਹੀ ਪੁਛਦੀ ਵਾਰ ਵਾਰ ਵੀਰੋ
ਪਤਾ ਦਸਯਾ ਨਹੀਂ ਹਰਨਾਮ ਸਿੰਘਾ ਕੀਤਾ ਬੜਾ ਅਨਰਥ ਸਰਕਾਰ ਵੀਰੋ

ਬਾਬੇ ਦਰਬਾਰਾ ਸਿੰਘ ਨੂੰ ਬਾਰਬਟਣ ਸੁਪ੍ਰਨਡੰਟ ਦੀ ਮੇਮ ਨੇ ਸਤਿਗੁਰਾਂ ਦਾ ਪਤਾ ਦਸਣਾ

ਬਾਰਬਟਣ ਅੰਗ੍ਰੇਜ਼ ਥਾ ਬਹੁਤ ਜਾਲਮ ਔਰਤ ਏਸ ਦੀ ਥੀ ਦਯਾਵਾਨ ਵਿਚੋਂ
ਏਨੇ ਦੱਸ ਦਿਤਾ ਪਤਾ ਸਤਿਗੁਰਾਂ ਦਾ ਚੋਰੀ ਚੋਰੀ ਦੇ ਗਈ ਬਿਆਨ ਵਿਚੋਂ
ਕੈਹਦੀ ਮਿਲੋ ਚੋਰੀ ਬ੍ਰਮੇ ਸਤਿਗੁਰਾਂ ਨੂੰ ਖੁਫੀਆ ਜਾਵਣਾ ਹਿੰਦੋਸਤਾਨ ਵਿਚੋਂ
ਮੇਮ ਰਹੂਗੀ ਯਾਦ ਹਰਨਾਮ ਸਿੰਘਾ ਨਾਮਧਾਰੀਆ ਪੰਥ ਬਲਵਾਨ ਵਿਚੋਂ

ਬਾਬੇ ਦਰਬਾਰਾ ਸਿੰਘ ਜੀ ਨੇ ਰੰਗੂਨ ਜਾਕੇ ਸਤਿਗੁਰਾਂ ਨੂੰ ਮਿਲਣਾ

ਦਰਬਾਰਾ ਸਿੰਘ ਬਾਬਾ ਰਾਇ ਪੁਰੇ ਦਾ ਸੀ ਜਾਤ ਗੋਤ ਵਿਚੋਂ ਗ੍ਰੇਵਾਲ ਸੀਗਾ
ਕਿਮੇਂ ਕਿਮੇਂ ਇਸਨੇ ਭਾਰੀ ਖੋਜ ਕਰਕੇ ਪਤਾ ਗੁਰਾਂ ਦਾ ਲਿਆ ਨਿਕਾਲ ਸੀਗਾ
ਰੂਹ ਪੋਸ ਹੋ ਬਦਲਕੇ ਭੇਸ ਬਾਣਾ ਬ੍ਰਮਾ ਪਹੁੰਚਜਾ ਗੁਰੂ ਦਾ ਲਾਲ ਸੀਗਾ
ਮਿਲਜਾ ਸ਼ੈਹਰ ਰੰਗੂਨ ਸਤਿਗੁਰਾਂ ਨੂੰ ਮਥਾ ਟੇਕਜਾ ਪ੍ਰੇਮ ਦੇ ਨਾਲ ਸੀਗਾ
ਹਰੀ ਸਿੰਘ ਮਹਾਰਾਜ ਤੇ ਸੰਗਤ਼ਾਂ ਦਾ ਬਾਬੇ ਖਤ ਦਿਤਾ ਤਤਕਾਲ ਸੀਗਾ
ਖੁਸ਼ੀ ਹੋ ਮਹਾਰਾਜ ਹਰਨਾਮ ਸਿੰਘਾ ਏਸ ਤਰਾਂ ਦਾ ਪੁਛਜਾ ਹਾਲ ਸੀਗਾ

ਸਤਿਗੁਰਾਂ ਦੇ ਬਾਬਾ ਜੀ ਨਾਲ ਬਚਨ

ਦੂਬਾਰਾ ਸਿੰਘ ਜੀ ਨੂੰ ਛਾਤੀ ਨਾਲ ਲਾਇਆ ਰਿਧੇ ਪਿਆਰ ਦੇ ਨਾਲ ਭਰਪੂਰ ਹੋਏ
ਰਾਜੀ ਖੁਸ਼ੀ ਪੁਛੀ ਸਾਰੀ ਸੰਗਤਾਂ ਦੀ ਵਿਚ ਪ੍ਰੇਮ ਦੇ ਖੁਸ਼ੀ ਹਜੂਰ ਹੋਏ
ਹੁਬਲ ਵਤਨ ਦਾ ਫੇਰ ਕੀ ਹਾਲ ਹੋਇਆ ਜਦੋਂ ਦੇਸ ਪਾਸੋਂ ਅਸੀਂ ਦੂਰ ਹੋਏ
ਭਵਜਲ ਗੁਜਰਜਾ ਕਿਸ ਤਰਾਂ ਸੰਗਤਾਂ ਤੇ ਕੀ ਕੀ ਅਸਾਂ ਦੇ ਬਾਦ ਫਤੂਰ ਹੋਏ
ਸਾਡੇ ਵਿਛੜਜਾ ਤੇ ਪਿਛੋਂ ਅਸੀਂ ਸੁਣਜਾ ਬੇਕਸੂਰਾਂ ਤੇ ਜੁਲਮ ਜਰੂਰ ਹੋਏ
ਸਾਰੇ ਦੱਸ ਤੂੰ ਹਾਲ ਹਰਨਾਮ ਸਿੰਘਾ ਜੇਹਲੀ ਕਿਸ ਤਰਾਂ ਬਿਨਾਂ ਕਸੂਰ ਹੋਏ

ਬਾਬਾ ਜੀ ਨੇ ਦਰਦ ਭਰੀ ਕਥਾ ਸਣੌਣੀ

ਤੇਰੇ ਨਾਲ ਵਿਛੋੜੇ ਦੇ ਸਿੰਘ ਸਿਦਕੀ ਦਿਨ ਰਾਤ ਰੋਂਦੇ ਭੁਬਾਂ ਮਾਰ ਦੂਲੋ
ਕਈ ਹੋ ਬੌਰੇ ਭੱਜੇ ਜੰਗਲਾਂ ਨੂੰ ਦਿਤੇ ਛੱਡ ਬੱਸਦੇ ਘਰ ਬਾਰ ਦੂਲੋ
ਕਈ ਮਸੱਤ ਮੱਸਤਾਨੜੇ ਕੂਕਦੇ ਸੀ ਤੇਰਾ ਨਾਮ ਲੈ ਲੈ ਰੁਕੇਮਾਰ ਦੂਲੋ
ਰੋਟੀ ਖਾਧੀ ਨਾ ਰੱਜ ਕੇ ਕੂਕਜਾਂ ਨੇ ਨਾਂ ਕੋਈ ਖੁਸ਼ੀ ਦੇ ਕਰੇ ਬਿਹਾਰ ਦੂਲੋ
ਬੁਧ ਸਿੰਘ ਮਹਾਰਾਜ ਜੀ ਵੀਰ ਤੇਰਾ ਗਮੀਆਂ ਸੋਗਾ ਦਾ ਹੋਇਆ ਸ਼ਕਾਰ ਦੂਲੋ
ਭੁਖ ਨੀਂਦ ਤਿਆਗੀ ਬਗੁਲੀ ਵਾਲਯਾਂ ਨੇ ਖਾਕੇ ਪ੍ਰੇਮ ਵਿਛੋੜੇ ਦੀ ਮਾਰ ਦੂਲੋ

ਭੈਣੀ ਸਾਹਿਬ ਨੂੰ ਲੁਟਲਯਾ ਜਾਲਮਾਂ ਨੇ ਚੀਜਾਂ ਲੈ ਗਏ ਬਿਨਾਂ ਸ਼ੁਮਾਰ ਦੂਲੋ
ਧਰਤੀ ਪਾਣੀ ਹਾਂਡੇ ਪੱਟੀ ਫੌਜੀਆਂ ਨੇ ਨਿਕਲਯਾ ਨਹੀਂ ਥਾ ਕੋਈ ਹਥਯਾਰ ਦੂਲੋ
ਚੌਂਕੀ ਪੁਲਸ ਦੀ ਇਕ ਬਠਾਲ ਦਿਤੀ ਹੋਈਆਂ ਸੰਗਤਾਂ ਬਹੁਤ ਲਾਚਾਰ ਦੂਲੋ
ਬੇਕਸੂਰਾਂ ਨੂੰ ਪਕੜ ਕੇ ਕੈਦ ਕਰਦੇ ਕੂੰਕੇ ਪੰਥ ਨੂੰ ਕਰਨ ਖਵਾਰ ਦੂਲੋ
ਬ੍ਰਿਟਿਸ਼ ਰਾਜ ਨੇ ਆਪ ਕੇ ਪੰਥ ਉਤੇ ਕੀਤੇ ਬੜੇ ਭਾਰੀ ਅਤਯਾਚਾਰ ਦੂਲੋ
ਭੋਗ ਪਾਠ ਗਮੀਆਂ ਖੁਸ਼ੀਆਂ ਵਿਚ ਕਿਧਰੇ ਕੂਕੇ ਹੋਣ ਨਾ ਕਠੇ ਭੀ ਚਾਰ ਦੂਲੋ
ਤੇਰੇ ਸੱਟ ਵਿਛੋੜੇ ਦੀ ਨਾਲ ਘੋੜੇ ਹੋਏ ਕੁਲ ਦੇ ਕੁਲ ਬੀਮਾਰ ਦੂਲੋ
ਦਾਣਾ ਘਾਸ ਤਿਆਗ ਤਾਂ ਡੰਗਰਾਂ ਨੇ ਤੈਨੂੰ ਯਾਦ ਕਰਦੇ ਵਾਰ ਵਾਰ ਦੂਲੋ
ਗਾਇ ਮੱਝੀਆਂ ਰਿੰਗਦੀਆਂ ਤੇਰੀਆਂ ਨੇ ਕੈਹਦੀਆਂ ਗਏ ਕਿਧਰ ਸਿਰਜਨ ਹਾਰ ਦੂਲੋ
ਭੈਣੀ ਸਾਹਿਬ ਦੀ ਜੂਹਾਂ ਦੇ ਪਸ਼ੂ ਪੰਛੀ ਕਰਨਾ ਚਾਹੁੰਦੇ ਤੇਰਾ ਦੀਦਾਰ ਦੂਲੋ
ਤੇਰੀ ਚੀਨੀ ਨਾ ਕਿਸੇ ਦੇ ਹਥ ਆਈ ਭੱਜ ਗਈ ਕਿਧਰੇ ਛਾਲ ਮਾਰ ਦੂਲੋ
ਭੈਣੀ ਸਾਹਬ ਦੀ ਜੂਹਾਂ ਦੇ ਵਿਚ ਰੋਂਦੀ ਮਰ ਮਈ ਚੀਨੀ ਆਖਰਕਾਰ ਦੂਲੋ
ਭੈਣੀ ਸਾਹਬ ਦੀ ਮਾਈਆਂ ਬੀਬੀਆਂ ਨੇ ਕੀਤੇ ਕਦੇ ਨਾਂ ਹਾਰ ਸਿੰਗਾਰ ਦੂਲੋ
ਜਟਾਂ ਕਰ ਲਏ ਕੇਸ ਹਰਨਾਮ ਸਿੰਘਾ ਖੁਸ਼ੀਆਂ ਦਿਤੀਆਂ ਕੁਲ ਬਿਸਾਰ ਦੂਲੋ

### ਬਾਬੇ ਔਣ ਦੀ ਅੰਗ੍ਰੇਜ ਨੂੰ ਖਬਰ ਹੋਣੀ ਸਤਿਗੁਰਾਂ ਨੇ ਬਾਬੇ ਜੀ ਨੂੰ ਬਿਦਾ ਕਰਨਾ

ਸਿੰਘ ਸਾਹਬ ਜੀ ਤੁਸੀਂ ਹੁਣ ਚਲੇ ਜਾਵੋ ਖਬਰਾਂ ਪਹੁੰਚੀਆਂ ਦਿਤੀਆਂ ਕੁਲ ਸਮਝੋ
ਏਥੇ ਔਣ ਦਾ ਮਿਲਣ ਦਾ ਨਾਲ ਸਾਡੇ ਪਤਾ ਲਗੇ ਨਾ ਕਿਸੇ ਨੂੰ ਭੁਲ ਸਮਝੋ
ਸਾਰੀ ਸੰਗਤਾਂ ਦੇ ਵਿਚ ਆਖ ਦੇਣਾ ਹਰੀ ਸਿੰਘ ਸਤਿਗੁਰ ਸਾਡੇ ਭੁਲ ਸਮਝੋ
ਥੋਨੂੰ ਮਿਲਾਂਗੇ ਅਸੀਂ ਹਰਨਾਮ ਸ਼ਿੰਘਾ ਤੁਸੀਂ ਜਾਵਣਾ ਨਾ ਕਿਤੇ ਭੁਲ ਸਮਝੋ

### ਸਤਿਗੁਰਾਂ ਨੂੰ ਹੋਰ ਜਗਾ ਭੇਜ ਦੇਣਾ ਸਿਖਾਂ ਨੇ ਓਥੇ ਭੀ ਸਤਗੁਰ ਟੋਲ ਲੈਣੇ

ਕਈ ਸਿੰਘ ਸਿਦਕੀ ਬ੍ਰਮਾ ਮੁਲਖ ਜਾ ਕੇ ਮਿਲੇ ਗੁਰਾਂ ਨੂੰ ਕਸ਼ਟ ਉਠਾ ਓਥੇ
ਦੁਖ ਝੱਲਕੇ ਚੀਰਕੇ ਸਾਗਰਾਂ ਨੂੰ ਮਨੋ ਤਨੋ ਤੇ ਧਨ ਲਗਾ ਓਥੇ
ਧਰਕੇ ਤਲੀ ਤੇ ਸੀਸ ਨੂੰ ਜਾਇ ਮਿਲਦੇ ਸਚੇ ਇਸ਼ਕ ਦੀਆਂ ਬਾਜੀਆਂ ਲਾ ਓਥੇ
ਖੁਫੀਆ ਪੁਲਸ ਨੇ ਪਾਇਕੇ ਭੇਤ ਸਾਰਾ ਗੌਰਮਿੰਟ ਨੂੰ ਦੀਆ ਜਿਤਾ ਓਥੇ
ਗੌਰਮਿੰਟ ਨੇ ਤੁਰਤ ਹੀ ਸਤਿਗੁਰਾਂ ਨੂੰ ਕਿਸੇ ਹੋਰ ਥਾਂ ਦੀਆ ਪੁਚਾ ਓਥੇ
ਟੋਲ ਲਏ ਸਤਿਗੁਰ ਓਸੇ ਦੇਸ਼ ਵਿਚੋਂ ਮੀਹਾਂ ਸਿੰਘ ਨੇ ਢੂਡ ਢੂਡਾ ਓਥੇ

ਕੰਧਾਂ ਜੰਗਲੇ ਟਪ ਕੇ ਜਾ ਮਿਲਯਾ ਸਿਰ ਤਲੀ ਤੇ ਲਿਆ ਟਿਕਾ ਓਥੇ
ਮਿਲਦੇ ਹੋਰ ਭੀ ਰਹੇ ਹਰਨਾਮ ਸਿੰਘਾ ਪ੍ਰੇਮੀ ਮੌਤ ਨੂੰ ਜਫੀਆਂ ਪਾ ਓਥੇ

ਵਾਕ ਕਵੀ

ਕੋਈ ਜਗਾ ਤੇ ਅੰਗ੍ਰੇਜ਼ਾਂ ਦੇ ਰਾਜ ਅੰਦਰ ਜਿਥੇ ਚੀਨ ਲਗਦੇ ਬ੍ਰਮਾ ਨਾਲ ਸੁਣਿਐ
ਓਸ ਜਗਾ ਉਤੇ ਸਤਿਗੁਰ ਰੈਹਦਯਾਂ ਨੂੰ ਗੁਜਰ ਗਏ ਸੀਗੇ ਚੌਦਾਂ ਸਾਲ ਸੁਣਿਐ
ਮੁਦਤ ਬਾਦ ਸਤਿਗੁਰਾਂ ਨੂੰ ਜਗਾ ਏਸੇ ਗੌਰਮਿੰਟ ਨੇ ਕਰੇ ਬਹਾਲ ਸੁਣਿਐ
ਜਿਥੇ ਚਾਹੋ ਚਲੇ ਜਾਵੋ ਸਤਿਗੁਰੋ ਜੀ ਗਜਟ ਛਾਪ ਕੇ ਦੀਆ ਨਿਕਾਲ ਸੁਣਿਐ
ਐਰਾਪਤੀ ਦਰਯਾ ਦੇ ਬੈਠ ਕੰਢੇ ਤਪ ਤਾਪਦੇ ਦੀਨ ਦਿਆਲ ਸੁਣਿਐ
ਔਣੇ ਲੀਏ ਪੰਜਾਬ ਹਰਨਾਮ ਸਿੰਘਾ ਕਿਸੇ ਸਮੇਂ ਦੀ ਕਰ ਰਹੇ ਭਾਲ ਸੁਣਿਐ

ਸਤਿਗੁਰਾਂ ਦੇ ਸੂਰਗ ਬਾਸ ਦਾ ਸ੍ਰਕਾਰੀ ਐਲਾਨ

ਗੌਰਮਿੰਟ ਨੇ ਲੋਕਾਂ ਨੂੰ ਖਬਰ ਦਿਤੀ ਸ਼ਾਹੀ ਛਾਪ ਕੇ ਦੇਸ ਐਲਾਨ ਸਾਰੇ
ਗੁਜਰ ਗਏ ਲੀਡਰ ਨਮਧਾਰੀਆਂ ਦੇ ਖਬਰ ਦਿਤੀ ਪੁਚਾ ਜਹਾਨ ਸਾਰੇ
ਮਰਗੋਈ ਬ੍ਰਮਾ ਵਿਚ ਹੋਏ ਪੂਰੇ ਗੌਰਮਿੰਟ ਹੈ ਸੀ ਦਿਤੇ ਬਯਾਨ ਸਾਰੇ
ਏਤੇ ਪਿਛੋਂ ਦੇ ਫੇਰ ਹਰਨਾਮ ਸਿੰਘਾ ਹੋਰ ਸੁਣੋ ਇਹ ਭੀ ਦਾਸਤਾਨ ਸਾਰੇ

ਸਵਰਗ ਬਾਸ ਦਾ ਵਾਲਾ ਝੂਠਾ ਐਲਾਨ

ਸਨ ੧੮੯੦ ਤੇ ੧੯੦੫ ਈ: ਤੱਕ ਲੋਕਾਂ ਨੇ ਸਤਿਗੁਰਾਂ ਨੂੰ ਮਿਲਨਾ

ਆਲਮ ਸਿੰਘ ਸਰਦਾਰ ਸੀ ਐਸ. ਡੀ. ਓ. ਬ੍ਰਮੇ ਨੌਕਰੀ ਕਰਦਾ ਸ੍ਰਕਾਰ ਸੀਗਾ
ਸਨ ਠਾਰਾਂ ਸੌ ਵਿਚ ਕਾਨਮੇ ਦੇ ਕਰਦਾ ਗੁਰਾਂ ਦੇ ਰਿਹਾ ਦੀਦਾਰ ਸੀਗਾ
ਪਟਆਲੇ ਕੋਲ ਦਾ ਸਿੰਘ ਸ਼ਮਸ਼ੇਰ ਗਯਾਨੀ ਦੌਣ ਪਿੰਡ ਦੇ ਵਸਨੇ ਹਾਰ ਸੀਗਾ
ਮਿਲਯਾ ਵਿਚ ਨੱਬੇ ਸਚੇ ਸਤਗੁਰਾਂ ਨੂੰ ਉਹਭੀ ਵਿਚ ਬ੍ਰਮੇ ਠੇਕੇਦਾਰ ਸੀਗਾ
ਜ਼ੀਹਾ ਸਿੰਘ ਸਮਰਾਲੇ ਦਾ ਬੜਾ ਬੇਟਾ ਓਭੀ ਵਿਚ ਬ੍ਰਮੇ ਔਧੇ ਦਾਰ ਸੀਗਾ
ਓਹ ਉਨੀ ਸੌ ਪੰਜ ਨੂੰ ਰਿਹਾ ਮਿਲਦਾ ਦਸਦਾ ਸਤਿਗੁਰਾਂ ਦੇ ਸਮਾਚਾਰ ਸੀਗਾ
ਫੇਰ ਮੰਨੀਏਂ ਕਿਸ ਤਰਾ ਗੁਜ਼ਰ ਜਾਣਾ ਗੌਂਮਿੰਟ ਦਾ ਗਜਟ ਬੇਕਾਰ ਸੀਗਾ
ਪੂਰਾ ਕਰਨਗੇ ਠੀਕ ਹਰਨਾਮ ਸਿੰਘਾ ਕੀਤਾ ਗੁਰਾਂ ਜੋ ਕੌਲ ਕਰਾਰ ਸੀਗਾ

ਸਤਿਗੁਰਾਂ ਬਾਬਤ ਲੋਕਾਂ ਦੀਆਂ ਦਲੀਲਾਂ

ਸੂਰਗਬਾਸ ਸਤਿਗੁਰਾਂ ਦੇ ਹੋਣ ਬਾਬਤ ਕਈ ਤਰਾਂ ਦਸਦੇ ਦਸਣਹਾਰ ਬੇਲੀ

ਕਈ ਆਖਦੇ ਸਤਿਗੁਰੂ ਗਏ ਕਿਧਰੇ ਕਰਕੇ ਕੁਲ ਅੰਨੇ ਪੈਹਰੇਦਾਰ ਬੇਲੀ
ਕਈ ਆਖਦੇ ਸਾਮਣੇ ਅਫਸਰਾਂ ਦੇ ਗੁਪਤ ਹੋ ਗਏ ਭਰੇ ਬਜ਼ਾਰ ਬੇਲੀ
ਕਈ ਆਖਦੇ ਯੋਗ ਕਮੌਣ ਖਾਤ੍ਰ ਜੰਗਲ ਦਿਸ਼ਾ ਨੂੰ ਗਏ ਸਿਧਾਰ ਬੇਲੀ
ਕਈ ਆਖਦੇ ਘਾਟ ਸਮੁੰਦਰਾਂ ਦੇ ਦੇਣ ਲੋਕਾਂ ਨੂੰ ਰੋਜ਼ ਦੀਦਾਰ ਬੇਲੀ
ਕੰਮਤ੍ਰੀਨ ਫਿਦਵੀ ਜੀ ਹਜ਼ੂਰੀਏ ਤਾ ਕੈਹਦੇ ਸੁਰਗ ਨੂੰ ਗਏ ਸਿਧਾਰ ਬੇਲੀ
ਸਾਡੇ ਗੁਰਾਂ ਦੇ ਸੁਰਗ ਸਧਾਰਨੇ ਦਾ ਦਿਤਾ ਛਾਪ ਐਲਾਨ ਸਰਕਾਰ ਬੇਲੀ
ਓਧੀਆਂ ਜਾਣਦੈ ਓਹੀ ਹਰਨਾਮ ਸਿੰਘਾ ਕਿੰਕਣ ਸਤਗੁਰਾਂ ਨੇ ਖੇਡੀ ਕਾਰ ਬੇਲੀ

ਸਤਿਗੁਰਾਂ ਗਿਆਂ ਪਿਛੋਂ ਭੈਣੀ ਸਾਹਿਬ ਦੀ ਹਾਲਤ

ਸਤਿਗੁਰ ਜਦੋਂ ਪ੍ਰਦੇਸ ਨੂੰ ਭੇਜ ਦਿਤੇ ਗੌਰਮਿੰਟ ਜੀ ਨੇ ਪਿਛੋਂ ਆਇ ਜਾਣੋ
ਭੈਣੀ ਸਾਹਿਬ ਨਗਰ ਸਮਝ ਬਾਗੀਆਂ ਦਾ ਢਾਹਿ ਦੇਣ ਦੀ ਕੀਤੀ ਸਲ੍ਹਾਇ ਜਾਣੋ
ਕਿਲਾ ਸ਼ਿਕਨ ਤੋਪਾਂ ਗੋਲੇ ਠੋਸ ਜਿਨਕੇਜੜੀਆਂ ਪਿੰਡ ਘੁਆੜੇ ਮੇਂ ਜਾਇ ਜਾਣੋ
ਬਾਰਾਂ ਇੰਚ ਦਹਨੇ ਦੇ ਤੋਪਖਾਨੇ ਤਖਤੀਂ ਚਾੜ੍ਹਕੇ ਦੀਏ ਬਿੜਾਇ ਜਾਣੋ
ਪੈਹਲਾਂ ਗਏ ਅਫਸਰ ਦੇਖਣ ਘੋੜਿਆਂ ਤੇ ਦੇਖੇ ਕੁਲ ਮਕਾਨ ਬਣਾਇ ਜਾਣੋ
ਸ਼ਸਤ੍ਰ ਇਕ ਭੀ ਨਾ ਨਿਕਲਿਆ ਕਿਸੇ ਪਾਸੋਂ ਗਲਤ ਨਿਕਲੀ ਕੁਲ ਅਫਵ੍ਹਾਇ ਜਾਣੋ
ਸਿੰਘ ਭਜਨ ਬਾਣੀ ਕਰਦੇ ਕੁਲ ਦੇਖੇ ਕੁਸ਼ਕ ਰਹੇ ਥੇ ਦਗ ਬਣਾਇ ਜਾਣੋ
ਸੁਣਿਐ ਫੌਜੀ ਸਿਪਾਹੀਆਂ ਤੇ ਅਫਸਰਾਂ ਨੇ ਦਿਤੀ ਦੇਗ ਕੜਾਹ ਲੁਟਾਇ ਜਾਣੋ
ਔਣ ਜਾਣ ਬਾਬਤ ਸਖਤੀ ਬਹੁਤ ਕੀਤੀ ਚੌਂਕੀ ਪੁਲਸ ਦੀ ਗਏ ਬਠਾਇ ਜਾਣੋ
ਵਾਪਸ ਚਲੇ ਗਏ ਫੇਰ ਹਰਨਾਮ ਸਿੰਘਾ ਤੋਪਾਂ ਲੈ ਗਏ ਸਾਥ ਰੁੜਾਇ ਜਾਣੋ

ਗੌਰਮਿੰਟ ਦੀਆਂ ਨਾਮਧਾਰੀਆਂ ਪਰ ਪਾਬੰਧੀਆਂ

ਕੂਕਾ ਪਿੰਡ ਦਾ ਪਿੰਡ ਹੀ ਰਹੇ ਆਪਣੇ ਪਿੰਡੋਂ ਬਾਹਰਲਿਓਂ ਭੀ ਕੂਕਾ ਆਵੇ ਨਾਂਹੀ
ਬਿਨਾ ਖਬਰ ਦਿਤੀ ਵਰਨੀ ਬਾਣੀਆਂ ਦਾ ਕੂਕਾ ਪਾਠ ਯਾਂ ਭੋਗ ਪਵਾਵੇ ਨਾਂਹੀ
ਚੌਂਕੀਦਾਰ ਨੰਬਰਦਾਰ ਤਾੜ ਦਿਤੇ ਕੂਕਾ ਦੂਰ ਨੇੜੇ ਆਵੇ ਜਾਵੇ ਨਾਂਹੀ
ਬਿਨਾ ਰਬਟ ਦਿਤੀ ਬਾਝੋਂ ਸਿੰਘ ਕੂਕਾ ਕਠੇ ਪੰਜ ਭੀ ਸਿੰਘ ਕਰਾਵੇ ਨਾਂਹੀ
ਲਗਦੀ ਵਾਹ ਤਾੜੇ ਏਥੋਂ ਤੱਕ ਲੋਕੀਂ ਕੂਕੇ ਨਾਮ ਦਾ ਸਿੰਘ ਕਹਾਵੇ ਨਾਂਹੀ
ਕਿਸੇ ਮਾਮਲੇ ਵਿਚ ਹਰਨਾਮ ਸਿੰਘਾ ਕੂਕਾ ਕੰਨ ਭੀ ਕਿਤੇ ਹਲਾਵੇ ਨਾਂਹੀ

ਸਤਿਗੁਰਾਂ ਦੀ ਬ੍ਰਮੇ ਤੇ ਚਿਠੀ

ਬਰਜਰੂਰ ਪਿਆਰੇ ਸੰਤ ਖਾਲਸਾ ਜੀ ਆਕੇ ਦੇਵਾਂਗੇ ਦੇਸ ਦੀਦਾਰ ਥੋਨੂੰ
ਮੇਰੇ ਭਾਈ ਨੂੰ ਮੇਰਾ ਸਰੂਪ ਸਮਝੋਮੈਨੇ ਉਨਾਂ ਨੂੰ ਦੀਆ ਸੰਭਾਲ ਥੋਨੂੰ
*ਹਰੀ ਸਿੰਘ ਜੀ ਖਾਸ ਸਰੂਪ ਸਾਡਾ ਚਾਹੀਏ ਮੰਨਣਾ ਹੈ ਨਿਸਚਾ ਧਾਰ ਥੋਨੂੰ
ਹੋ ਗਿਆ ਰੱਬ ਦਾ ਹੁਕਮ ਹਰਨਾਮ ਸਿੰਘਾ ਹਰੀ ਸਿੰਘ ਬਖਸ਼ੂ ਫਲ ਚਾਰ ਥੋਨੂੰ

ਨਾਮਧਾਰੀ ਪੰਥ ਨੇ ਮਹਾਰਾਜ ਹਰੀ ਸਿੰਘ ਜੀ ਨੂੰ ਸਤਿਗੁਰੂ ਰਾਮ ਸਿੰਘ ਦੀ ਜਗ੍ਹਾ ਗੁਰੂ ਮੰਨਣਾ

ਨਾਮਧਾਰੀਆ ਪੰਥ ਦੇ ਵਿਚ ਸਾਰੇ ਸਿੰਘਾਂ ਗੁਰਾਂ ਦਾ ਹੁਕਮ ਸੁਣਾਇ ਦਿਤਾ
ਹਰੀ ਸਿੰਘ ਜੀ ਦਾ ਸਤਿਗੁਰੂ ਰਾਮ ਸਿੰਘ ਨੇ ਹੱਥ ਸੰਗਤਾਂ ਤਾਂਈ ਫੜਾਇ ਦਿਤਾ
ਸਾਰੇ ਦੇਸ਼ ਦੇ ਵਿਚ ਮਸ਼ਹੂਰ ਕਰਕੇ ਭੈਣੀ ਸਾਹਿਬ ਆ ਸੀਸ ਝੁਕਾਇ ਦਿਤਾ
ਹਰੀ ਸਿੰਘ ਮਹਾਰਾਜ ਹਰਨਾਮ ਸਿ਼ੰਘਾ ਸੰਗਤ ਸਾਰੀ ਨੇ ਗੁਰੂ ਮਨਾਇ ਦਿਤਾ

ਨਾਮਧਾਰੀ ਪੰਥ ਦੀ ਵਾੜੀ ਹਰੀ ਭਰੀ ਕਰਨਾ

ਸੁਕੀ ਹੋਈ ਖੇਤੀ ਨਾਮਧਾਰੀਆਂ ਦੀ ਮੁੜਕੇ ਸਤਿਗੁਰਾਂ ਹਰੀ ਕਚੂਰ ਕੀਤੀ
ਅੰਮ੍ਰਿਤ ਰੂਪ ਪਾਣੀ ਦੇਕੇ ਨਾਮ ਰੂਪੀ ਵਾੜੀ ਪੰਥ ਦੀ ਹਰੀ ਅੰਗੂਰ ਕੀਤੀ
ਖਿੰਡੀ ਖੁੰਡੀ ਤਾਕਤ ਨਾਮਧਾਰੀਆਂ ਦੀ ਸਾਰੀ ਬ੍ਰਕਤਾਂ ਨਾਲ ਭਰਪੂਰ ਕੀਤੀ
ਜਥੇ ਬੰਦੀ ਮੁੜ ਕਰੀ ਹਰਨਾਮ ਸਿੰਘਾ ਫੁੱਟ ਕੌਮ ਵਿਚੋਂ ਪਾਪਣ ਦੂਰ ਕੀਤੀ

ਸ੍ਰੀ ਸਤਿਗੁਰੂ ਹਰੀ ਸਿੰਘ ਜੀ ਦੇ ਬਗੁਲੀ ਕਲਾਂ ਵਿਚ ਦਰਬਾਰ

ਸਾਡੇ ਪਿਤਾ ਦੀ ਅਰਜ ਮਨਜੂਰ ਕਰਕੇ ਬਗੁਲੀ ਪਿੰਡ ਜਾਲਾਏ ਦਰਬਾਰ ਸੋਹਣੇ
ਨਾਮ ਦਾਨ ਭਗਤੀ ਸ਼ਕਤੀ ਬਖਸ਼ ਕਰਕੇ ਗੁਨ੍ਹਾਗਾਰ ਬੰਦੇ ਦਿਤੇ ਤਾਰ ਸੋਹਣੇ
ਸਾਡੇ ਪਿਤਾ ਦਾ ਦੇਖਕੇ ਪ੍ਰੇਮ ਸੱਚਾ ਦਿਤੇ ਫੇਰ ਦਰਸ਼ਨ ਤਿੰਨ ਵਾਰ ਸੋਹਣੇ
ਉਤੇ ਪਿਤਾ ਦੇ ਬਹੁਤ ਹਰਨਾਮ ਸਿੰਘਾ ਖੁਸ਼ੀ ਰਹੇ ਸਤਿਗੁਰ ਮੇਹਰਧਾਰ ਸੋਹਣੇ

ਗ੍ਰੰਥ ਕਰਤਾ ਦੇ ਪਿਤਾ ਨੇ ਮਨੋ ਤਨੋ ਧਨੋ ਕੁਰਬਾਨ ਹੋਣਾ

ਸਤਿਗੁਰ ਵਿਛੜਜਾਂ ਤੇ ਸਾਡੇ ਪਿਤਾ ਜੀ ਨੇ ਦਿਤੇ ਤਿਆਗ ਘਰਦੇ ਕਾਰੋਬਾਰ ਸਾਰੇ
ਵਿਚ ਟਿਬਿਯਾਂ ਜੰਗਲਾਂ ਰੋਹੀਆਂ ਦੇ ਫਿਰਦੇ ਰੈਹਣ ਐਸੇ ਕੂਕਾਂ ਮਾਰ ਸਾਰੇ
ਸਚੇ ਇਸ਼ਕ ਵਿਛੋੜੇ ਦੇ ਤੀਰ ਖਾਕੇ ਦਿਤੇ ਘਰਾਂ ਦੇ ਕੰਮ ਬਿਸਾਰ ਸਾਰੇ
ਬੌਰੇ ਹੋ ਫਿਰਦੇ ਹੀਰੇ ਹਿਰਨ ਵਾਂਗੂੰ ਲੋਕੀ ਕਮਲੇ ਕੈਹਣ ਗਵਾਰ ਸਾਰੇ

* ਮਹਾਰਾਜ ਜੀ ਦਾ ਪਹਿਲਾ ਨਾਮ ਬੁੱਧ ਸਿੰਘ ਥਾ ਗੁਰਿਆਈ ਦੇਕੇ ਹਰੀ ਸਿੰਘ ਰਖਿਆ ਏਹੀ ਪਛਾਣ ਗੁਰਿਆਈ ਦੀ ਹੈ ।

ਦਿਤੀ ਬੇਚ ਜਮੀਨ ਜੈਦਾਦ ਸਾਰੀ ਝੂਠੇ ਮਿਥਜਾ ਸਮਝ ਬਿਹਾਰ ਸਾਰੇ
ਭੈਣੀ ਸਾਹਿਬ ਲੰਗਰ ਸਾਰੀ ਰਕਮ ਪਾਕੇ ਹੋਏ ਸੁਰਖਰੂ ਵਿਚ ਸੰਸਾਰ ਸਾਰੇ
ਕਦਰ ਕਰੀ ਭਾਰੀ ਸਤਿਗੁਰ ਹਰੀ ਸਿੰਘ ਨੇ ਰਖੇ ਕੋਲ ਸੀ ਸਣੇ ਪ੍ਰਵਾਰ ਸਾਰੇ
ਦਿਤੇ ਨੀਲੋ ਬਸਾਇ ਹਰਨਾਮ ਸਿੰਘਾ ਮੱਝਾਂ ਗਾਈਆਂ ਦੇ ਬਖਸ਼ ਅਖਤਜਾਰ ਸਾਰੇ

ਸਤਿਗੁਰ ਹਰੀ ਸਿੰਘ ਜੀ ਨੇ ਨੀਲੋ ਨੈਹਰ ਪਰ ਔਣਾ

*ਕੋਟ ਨੀਲੋ ਤੇ ਬਾਹਰ ਨੂੰ ਰੋਹੀ ਰੋਹੀ ਔਂਦੇ ਰੋਜ ਤੀਜੇ ਸਿਰਜਨਹਾਰ ਨੀਲੋ
ਮਿਲਕੇ ਨੈਹਰ ਤੇ ਪਿਤਾ ਨੂੰ ਸਤਿਗੁਰ ਜੀ ਪੁਛਦੇ ਡੰਗਰਾਂ ਦਾ ਸਮਾਚਾਰ ਨੀਲੋ
**ਸਾਹਬਜ਼ਾਦੇ ਮਹਾਰਾਜ ਪ੍ਰਤਾਪ ਸਿੰਘ ਜੀ ਖੇਲਣ ਆਉਂਦੇ ਲੈ ਸੇਵਾਦਾਰ ਨੀਲੋ
ਸਤਿਗੁਰ ਪਿਤਾ ਦੇ ਨਾਲ ਹਰਨਾਮ ਸਿੰਘਾ ਕਰਦੇ ਗੁਫਤਗੂੰ ਕਈ ਪ੍ਰਕਾਰ ਨੀਲੋ

ਸਾਡੇ ਪਿਤਾ ਜੀ ਦੀ ਨੈਹਰ ਪਰ ਨੀਲੋ ਰੈਹਣਾ ਦੀ ਬ੍ਰਿਤੀ

ਲੜਦੇ ਉਨਾਂ ਦੇ ਨਾਲ ਹਮੇਸ਼ ਰੈਹਦੇ ਗੌਰਮਿੰਟ ਦੇ ਜੋ ਬਫੇਦਾਰ ਸੀਗੇ
ਓਨਾਂ ਨਾਲ ਭਾਰਾ ਪ੍ਰੇਮ ਪਿਆਰ ਰਖਦੇ ਗੌਰਮਿੰਟ ਤੇ ਜੇਹੜੇ ਫਰਾਰ ਸੀਗੇ
ਭੱਜੇ ਨੱਠੇ ਹੋਏ ਜੇਹੜੇ ਮਰਦ ਜੋਧੇ ਰਖਦੇ ਉਨਾਂ ਦੇ ਨਾਲ ਪਿਆਰ ਸੀਗੇ
ਦੇਸ ਭਗਤ ਬਣਕੇ ਖੱਦਰ ਪੈਨਦੇ ਥੇ ਰੈਹਦੇ ਸਦਾ ਖਲਾਫ ਸਰਕਾਰ ਸੀਗੇ
ਤੜਕੇ ਉਠ ਕੇ ਬਾਣੀ ਦਾ ਪਾਠ ਕਰਕੇ ਕਰਦੇ ਸਦਾ ਕਰਤਾਰ ਕਰਤਾਰ ਸੀਗੇ
ਸ਼ਾਸਤ੍ਰ ਬਿਦਜਾ ਗਤਕੇ ਬਾਜ ਭਾਰੇ ਵੌਣੀ ਜਾਣਦੇ ਜੰਗ ਤਲਵਾਰ ਸੀਗੇ
ਜਾਲਮ ਪਾਪੀਆਂ ਨੂੰ ਸਜਾ ਦੇਣ ਖਾਤ੍ਰ ਚੋਰੀ ਰਖਦੇ ਕਈ ਹਥਿਆਰ ਸੀਗੇ
ਸਾਡੇ***ਸੁਧ ਸਿੰਘ ਪਿਤਾ ਹਰਨਾਮ ਸਿੰਘਾ ਲੜਨ ਭਿੜਨ ਵਾਲੇ ਖੜਕੇਦਾਰ ਸੀਗੇ

---

*ਪਿੰਡ ਕੋਟ ਇਕ ਦਿਨ ਸਾਡੀ ਭੈਣ ਭੋਲੀ ਸਿਖਾਂ ਨੂੰ ਦੁਧ ਪਲੌਦੀ ਥੀ ਸਤਿਗੁਰ ਨੀਲੋ ਜਾ ਰਹੇ ਥੇ ਦੇਖਕੇ ਵਰ ਦਿਤਾ ਭੋਲੀਏ ਤੇਰੇ ਘਰ ਬਾਰਾਂ ਮਹੀਨੇ ਦੁਧ ਰਹੇਗਾ ਵਰ ਫਲਜਾ ਸਾਡੇ ਭਾਨਜੇ ਹਜੂਰਾ ਸਿੰਘ, ਲਾਲ ਸਿੰਘ, ਸੁਬਣ ਸਿੰਘ, ਬੰਤਾ ਸਿੰਘ ਦੇ ਘਰ ਬਾਰਾਂ ਮਹੀਨੇ ਦੁਧ ਰੈਹਦਾ ਹੈ ।

**ਮੌਜੂਦਾ ਸਤਿਗੁਰ ਪ੍ਰਤਾਪ ਸਿੰਘ ਜੀ ਦੀ ਉਮਰ ਛੇ ਸਾਲ ਦੀ ਥੀ ਜਦੋਂ ਮੇਰੀ ਸ਼ਾਦੀ ਕ੍ਰੋਟ ਪਿੰਡ ਬ੍ਰਾਲ ਰਿਆਸਤ ਨਾਹਣ ਦੇ ਦੇਵਾ ਸਿੰਘ ਹਜ਼ਾਰਾ ਸਿੰਘ ਨੰਬ੍ਰਦਾਰ ਦੇ ਘਰ ਗਏ ਸਤਿਗੁਰ ਹਰੀ ਸਿੰਘ ਜੀ ਦੇ ਹੁਕਮ ਨਾਲ ਗ੍ਰੰਥ ਕ੍ਰਤਾ ।

***ਇਤਿਹਾਸ ਨਾਮਧਾਰੀ ਸਫਾ ੨੩੪ ਪਰ ਸਰਦਾਰ ਨਾਹਰ ਸਿੰਘ ਐ. ਏ. ਨੇ ਸਾਡੇ ਪਿਤਾ ਜੀ ਦਾ ਨਾਮ ਅਵਲ ਦਰਜੇ ਦੇ ਕੂਕਜਾਂ ਦੀ ਲਿਸਟ ਵਿਚ ਲਿਖਜਾ ਹੈ ਥਾਨੇ ਖੰਨੇ ਵਿਚ ਬੜੀ ਬਗੁਲੀ ਦੇ ਸੁਧ ਸਿੰਘ, ਬੁਧ ਸਿੰਘ, ਸਾਹਿਬ ਸਿੰਘ, ਦੇਵਾ ਸਿੰਘ ਆਦ ਹੋਰ ਚੋਨਮੇ ਕੂਕਜਾਂ ਦੇ ਨਾਮ ਦੱਸਕੇ ਏਹ ਲਿਖਜਾ ਹੈ ਕਿ ਏਹ ਓਹ ਕੂਕੇ ਸਨ ਜੋ "ਅੰਗ੍ਰੇਜ਼ਾਂ ਵਿਰੁਧ ਹਰ ਵਕਤ ਕਮਾਣਾ ਕੱਸੀ ਰੱਖਦੇ ਸਨ " ਸਫਾ ੨੩੫ ਪਰ ਏਹ ਲਿਖਜਾ ਹੈ "ਸਭ ਮੁਢਲੀ ਕਤਾਰ ਦੇ ਕੂਕੇ ਸਨ ਜੋ ਬਿਦੇਸ਼ੀ ਹਕੂਮਤ ਨੂੰ ਹਿੰਦੋਸਤਾਨ ਵਿੱਚੋਂ ਕਢਣਾ ਧਰਮ ਸਮਝਦੇ ਸਨ " ਸ੍ਰ: ਨਾਹਰ ਸਿੰਘ ਜੀ ਨੇ ਏਹ ਹਾਲ ਸਰਕਾਰੀ ਮਿਸਲਾਂ ਵਿਚੋਂ ਠਾਣਜਾਂ ਵਿਚੋਂ ਬੜੀ ਖੋਜ ਕਰਕੇ ਓਸ ਵਕਤ ਦਾ ਰੀਕਾਰਡ ਲਿਖਜਾ ਹੈ ।

### ਪਿਤਾ ਜੀ ਨੂੰ ਸਤਿਗੁਰਾਂ ਨੇ ਵਰ ਦੇਣਾ

ਇਕ ਰੋਜ ਸਾਡੇ ਪਿਤਾ ਸੁਧ ਸਿੰਘ ਨੇ ਨੇਤ੍ਰ ਭਰ ਕੀਤੀ ਨਿਮਸ਼ਕਾਰ ਜਾਣੋ
ਸਚੇ ਪਾਤਸ਼ਾਹ ਮਾਰਦੇ ਲੋਕ ਤਾਹਨੇ ਪਾਹੀ ਸਤਿਗੁਰੋ ਸਾਡਾ ਪ੍ਰਵਾਰ ਜਾਣੋ
ਮੇਰੇ ਪੁਤਾਂ ਨੂੰ ਲੋਕ ਸਖਾਉਂਦੇ ਨੇ ਥੋਡੀ ਭੋਂ ਕਿਥੇ ਘਰ ਬਾਰ ਜਾਣੋ
ਪਿਆਰੇ ਸਿੰਘ ਨੂੰ ਛਾਤੀ ਦੇ ਨਾਲ ਲਾਕੇ ਬੋਲੇ ਮੁਖ ਥੋ ਰੂਪ ਕਰਤਾਰ ਜਾਣੋ
ਕੱਲ ਜਮੀਨ ਤੇਰੀ ਘਰ ਬਾਰ ਤੇਰੇ ਬਖਸ਼ ਦੇਣ ਤੈਨੂੰ ਸਿਰਜਨਹਾਰ ਜਾਣੋ
ਵਰ ਦਿੰਦਯਾਂ ਹੀ ਚਲੇ ਗਏ ਸਤਿਗੁਰ ਹੋਕੇ ਘੋੜੇ ਤੇ ਝੱਟ ਅਸਵਾਰ ਜਾਣੋ
ਸਾਡਾ ਬਾਪ ਹੋ ਗਿਆ ਹੈਰਾਨ ਸੁਣ ਕੇ ਬਚਨ ਗੁਰਾਂ ਤੋਂ ਪੂਰਾ ਇਤਵਾਰ ਜਾਣੋ
ਵਰ ਕਿਵੇਂ ਦੇ ਗਏ ਹਰਨਾਮ ਸਿੰਘਾ ਕੋਈ ਕ੍ਰਾਮਾਤੀ ਕਾਰੋਵਾਰ ਜਾਣੋ

### ਸਤਿਗੁਰ ਹਰੀ ਸਿੰਘ ਜੀ ਨੇ ਕ੍ਰਾਮਾਤ ਖੇਡਣੀ

ਅਗਲੇ ਰੋਜ ਡਿਪਟੀ ਅਫਸ੍ਰਮਾਲ ਉਤੇ ਗੇਰਿਆ ਬ੍ਰਹਮਦੀ ਮਾਯਾ ਦਾ ਜਾਲ ਉਥੇ
ਕੋਈ ਝਗੜਾ ਜੈਦਾਤ ਦਾ ਚੱਲਦਾ ਥਾ ਸੁਪਨੇ ਵਿਚ ਨਾ ਸਾਡੇ ਖਿਆਲ ਉਥੇ
ਡਿਪਟੀ ਸਾਹਬ ਦਾ ਰਿਦਾ ਪ੍ਰੇਰ ਦਿਤਾ ਕੁਰਸੀ ਨਾਮੇ ਦੀ ਕੜੀ ਨਿਕਾਲ ਉਥੇ
ਹੱਕ ਦੂਰ ਦਾ ਖਿੱਚ ਨਜ਼ਦੀਕ ਕੀਤਾ ਖੇਡ ਖੇਡਤੀ ਪੁਰਖ ਅਕਾਲ਼ਉਥੇ
ਹੱਕ ਪਿਤਾ ਨੂੰ ਪਹੁੰਚਜਾ ਔਤਰੀ ਦਾ ਹਾਕਮ ਹੁਕਮ ਲਿਖਿਆ ਤਤਕਾਲ ਉਥੇ
ਸੁਧ ਸਿੰਘ ਨੂੰ ਸਦ ਕੇ ਲੁਧਜਾਨੇ ਦਿਤੇ ਦੋ ਸਿਪਾਹੀ ਉਧੇ ਨਾਲ ਉਥੇ
ਔਤ ਬੁਢੀ ਦੀ ਕੁਲ ਜੈਦਾਦ ਸਾਰੀ ਕਬਜਾ ਕਰੋ ਤੇ ਲਵੋ ਸੰਭਾਲ ਉਥੇ
ਝੱਟ ਪੱਟ ਬਗਲੀ ਜਾ ਕੇ ਕਰੇ ਕਬਜੇ ਲਈ ਸਾਂਭ ਧਰਤੀ ਡੰਗਰ ਮਾਲ ਉਥੇ
ਅੱਜ ਤੱਕ ਜਮੀਨ ਉਹ ਪਾਸ ਸਾਡੇ ਬਖਸ਼ੀ ਅਸਾਂ ਨੂੰ ਦੀਨ ਦਿਆਲ ਉਥੇ
ਮੁੜਕੇ ਦਿਤੇ ਬਸਾ ਹਰਨਾਮ ਸਿੰਘਾ ਕਰਾਮਾਤਾ ਦੇ ਜੌਹਰ ਵਿਖਾਲ ਉਥੇ

### ਬਹਾਦਰ ਅੜ ਬੰਗੀ ਦਾ ਪ੍ਰਸੰਗ

ਏਹ ਸੂਰਮਾ ਸਤਿਗੁਰੂ ਹਰੀ ਸਿੰਘ ਦੇ ਦਰਸ਼ਨ ਕ੍ਰਨ ਆਇਆ ਇਕ ਵਾਰ ਉਥੇ
ਸਾਡੇ ਸੁਧ ਸਿੰਘ ਪਿਤਾ ਨੂੰ ਨਾਲ ਲੈਕੇ ਖੁਫੀਆ ਤੌਰ ਕੀਤੀ ਨਿਮਸ਼ਕਾਰ ਉਥੇ
ਵਕਤ ਬਖਸ਼ਜਾ ਮਿਲਣ ਦਾ ਰੋਜ ਅਗਲੇ ਕਸਾਈ ਆਣੇ ਤੇ ਕੋਟ ਬਿਚਘਾਰ ਉਥੇ
ਜਦੋਂ ਦਰਸ਼ਣਾ ਨੂੰ ਤੁਰਜਾ ਬਲੀ ਜੋਧਾ ਤਾੜ ਪੁਲਸ ਨੇ ਲਿਆ ਸਰਦਾਰ ਉਥੇ
ਗੈਦਾ ਇਕ ਸਪਾਹੀ ਥਾ ਬੀਰ ਬਾਂਕਾ ਬੜਾ ਚੁਸਤ ਚਲਾਕ ਹੁਸ਼ਿਆਰ ਉਥੇ

ਪਿਛੇ ਪਿਛੇ ਉਹ ਹੋ ਲਿਆ ਸਿੰਘ ਜੀ ਦੇ ਹੋ ਗਿਆ ਸਿੰਘ ਜੀ ਭੀ ਖਬ੍ਰਦਾਰ ਓਥੇ
ਨੇੜੇ ਨੇੜੇ ਹੋ ਗਏ ਰੋਹੀ ਰੰਜ ਜਾਕੇ ਲਗਿਆ ਦੋਹਾਂ ਦਾ ਹੋਣ ਤਕਰਾਰ ਓਥੇ
ਗੈਦੇ ਨਾਲ ਦਾ ਇਕ ਹਰਨਾਮ ਸਿੰਘਾ ਪਿਛੋਂ ਆ ਰਲਿਆ ਹੌਲਦਾਰ ਓਥੇ

ਪੁਲਸ ਦੇ ਗੈਦੇ ਨੇ ਅੜਬੰਗੀ ਨੂੰ ਵੰਗਾਰਨਾ

ਬਹੁਤ ਦੇਰ ਸੇ ਤੇਰੀ ਤਲਾਸ਼ ਅੰਦਰ ਫਿਰ ਰਿਹਾ ਮੈਂ ਸਾਰੇ ਅੜਬੰਗ ਸਿੰਘਾ
ਅੱਜ ਮੇਲ ਖੁਦਾਇ ਨੇ ਮੇਲ ਦਿਤਾ ਖਬਰਦਾਰ ਹੋ ਜਾ ਕਰ ਲੈ ਜੰਗ ਸਿੰਘਾ
ਤੈਨੂੰ ਕੁਟ ਕੇ ਮੈਂ ਗ੍ਰਿਫਤਾਰ ਕਰਨੈ ਕਰ ਲੈ ਕੋਈ ਉਪਾਇ ਮਲੰਗ ਸਿੰਘਾ
ਤੈਨੂੰ ਭੱਜੇ ਨਾ ਕਸਮ ਹਰਨਾਮ ਸਿੰਘਾ ਮਰਦ ਬਣ ਕੇ ਲੜੀਂ ਨਿਸੰਗ ਸਿੰਘਾ

ਅੜਬੰਗੀ ਜੀ ਦੇ ਬਚਨ

ਭੱਜ ਜਾਵੀਂ ਨਾ ਕਿਤੇ ਮੁਸਲੰਕੜਾ ਤੂੰ ਤੈਨੂੰ ਦਿਤਾ ਮੈਂ ਕਸਮ ਕੁਰਾਨ ਵੱਡਾ
ਆ ਹੁਣ ਦੇਖ ਲੈ ਹੱਥ ਮੈਦਾਨ ਅੰਦਰ ਤੇਰਾ ਲਾਹ ਦਿਆ ਹੁਣੇ ਗੁਮਾਨ ਵੱਡਾ
ਬੂਥਾ ਭੰਨ ਤੇਰਾ ਹੱਡ ਚੂਰ ਕਰਕੇ ਤੇਰੇ ਜਿਸਮ ਚੋਂ ਕੱਢ ਦਊ ਪਰਾਨ ਵੱਡਾ
ਪੈਹਲੇ ਕਰਲੈ ਤੂੰ ਵਾਰ ਹਰਨਾਮ ਸਿੰਘਾ ਤੇਰੇ ਦਿਲੀ ਨਾ ਰਹੇ ਅਰਮਾਨ ਵੱਡਾ

ਘੋਰ ਯੁਧ ਗੈਦੇ ਨੇ ਸ਼ਹੀਦ ਹੋਣਾ

ਬਸ ਫੇਰ ਕੀ ਸੀ ਗਰਜ ਮੇਘ ਵਾਂਗੂੰ ਚਾਰੋਂ ਮਿਲੇ ਨੇਤ੍ਰ ਇਕੋ ਵਾਰ ਪੈਹਲਾ
ਦੋਨੋ ਸੂਰਮੇ ਗਤਕੇ ਬਾਜ ਭਾਰੇ ਦੋਨੋ ਰਹੇ ਲੜਦੇ ਇਕੋ ਸਾਰ ਪੈਹਲਾ
ਹੱਭ ਗਏ ਦੋਨੋ ਲੱਗ ਗਏ ਹੌਂਕਣ ਹੋਈ ਕਿਸੇ ਦੀ ਨਾ ਜਿਤ ਹਾਰ ਪੈਹਲਾ
ਪੈ ਗਏ ਵਾਰ ਢਿਲੇ ਦੋਨੋ ਪਾਸਿਆ ਦੇ ਲੜਦੇ ਰਹੇ ਲਲਕਾਰ ਲਲਕਾਰ ਪੈਹਲਾ
ਨਾਮ ਸਤਿਗੁਰਾਂ ਦਾ ਲੈਕੇ ਸਿੰਘ ਜੀ ਨੇ ਖੂੰਡਾ ਮਾਰਿਆ ਹੋ ਪਬਾਭਾਰ ਪੈਹਲਾ
ਗੈਦੇ ਮਰਦੇ ਨੂੰ ਦੇਖਕੇ ਦੂਰ ਦੂਰੋਂ ਭੱਜ ਗਿਆ ਕਿਧਰੇ ਹੌਲਦਾਰ ਪੈਹਲਾ
ਸਤਿ ਸ੍ਰੀ ਅਕਾਲ ਬਲੌਂਦਿਆ ਹੀ ਕੀਤੀ ਸਤਿਗੁਰਾਂ ਨੂੰ ਨਿਮਸ਼ਕਾਰ ਪੈਹਲਾ
ਛਾਤੀ ਨਾਲ ਲਾਇਆ ਪਿਆਰਾ ਬਲੀ ਜੋਧਾ ਕੀਤਾ ਸਤਿਗੁਰਾਂ ਬਹੁਤ ਹੀ ਪਿਆਰਪੈਹਲਾ
ਰਾਜੀ ਖੁਸ਼ੀ ਪੁਛੀ ਸਾਰੀ ਬਾਤ ਕੀਤੀ ਬਖਸ਼ੇ ਖੁਸ਼ੀ ਹੋ ਕੇ ਫਲ ਚਾਰ ਪੈਹਲਾ
ਦਿਤਾ ਤੋਰ ਜਲਦੀ ਸ਼ਕਤੀ ਬਖਸ਼ ਭਗਤੀ ਪਹੁੰਚ ਗਏ ਡੇਰੇ ਸਿਰਜਨ ਹਾਰ ਪੈਹਲਾ
ਨੀਲੋ ਚਲਿਆ ਗਿਆ ਸਿੰਘ ਹਰਨਾਮ ਸਿੰਘਾ ਸੋਚਾਂ ਸੋਚੀਆਂ ਕਈ ਪ੍ਰਕਾਰ ਪੈਹਲਾ

ਬਹਾਦਰ ਅੜਵੰਗੀ ਦਾ ਜਿਕਰ

ਜ਼ਿਲਾ ਅੰਮ੍ਰਿਤਸਰ ਪਿੰਡ ਮਰਹਾਣੇ ਅੰਦਰ ਏਸ ਸੂਰਮੇਂ ਦਾ ਖਾਨਦਾਨ ਸੀਗਾ
ਜਿਨੇ ਹੋਏ ਸਾਕੇ ਬੁਚੜ ਮਾਰਨੇ ਦੇ ਵਿਚ ਸਾਰਿਆਂ ਦੇ ਬਲੀਵਾਨ ਸੀਗਾ
ਦਰਸ਼ਨ ਕਰੇ ਮੈਂ ਇਨਾਂ ਦੇ ਕਈ ਵਾਰੀ ਬੜਾ ਚੁਸਤ ਚਲਾਕ ਜਵਾਨ ਸੀਗਾ
ਸਾਡੇ ਪਿਤਾ ਦੇ ਨਾਲ ਸੀ ਪ੍ਰੇਮ ਇਸ ਦਾ ਉਤੇ ਏਸਦੇ ਪਿਤਾ ਕੁਰਬਾਨ ਸੀਗਾ
ਵੱਡਾ ਸੂਰਮਾ ਗਤਕੇ ਵਾਜ ਭਾਰਾ ਏਦੇ ਫੜਨ ਦੇ ਲੀਏ ਐਲਾਨ ਸੀਗਾ
ਅੜਵੰਗੀ ਉਸਦੀ ਅੱਲ ਹਰਨਾਮ ਸਿੰਘਾ ਅਸਲੀ ਨਾਮ ਤਾਂ ਸਿੰਘ ਭਗਵਾਨ ਸੀਗਾ

ਅਲੰਕਾਰ ਯਾਨੇ ਮਹਾਂਕਾਲ ਦਾ ਜਿਕਰ

ਝੀਲ ਮਾਨ ਸਰੋਵਰ ਦੀ ਹੇਠ ਹੋ ਗਈ ਸੋਮੇ ਖੁਸ਼ਕ ਹੋ ਗਏ ਪਾਣੀ ਢਾਲ ਜਾਣੋ
ਕੁੰਡ ਖੁਸ਼ਕ ਹੋ ਗਏ ਹਿਮਾਲਯਾ ਦੇ ਚੱਲਦੇ ਜਲਾਂ ਦੇ ਸੁਕ ਗਏ ਖਾਲ ਜਾਣੋ
ਖੂੰਹ ਸੁਕ ਗਏ ਜਲਾਂ ਤੋਂ ਥੱਲ ਹੋ ਗਏ ਖਾਲੀ ਹੋ ਗਏ ਸਾਰੇ ਪਤਾਲ ਜਾਣੋ
ਟੋਬੇ ਜੋਹੜ ਨਾਲੇ ਖਾਲੇ ਖੁਸਕ ਹੋ ਗਏ ਪਿਆਸੇ ਮਰਨ ਡੰਗਰ ਧਨ ਮਾਲ ਜਾਣੋ
ਕਿਤੇ ਕਿਤੇ ਰੈਹ ਗਯਾ ਥੋੜਾ ਥੋੜਾ ਪਾਣੀ ਘੱਟ ਗਏ ਦਰਯਾਵਾਂ ਦੇ ਚਾਲ ਜਾਣੋ
ਖੜਾ ਬਰਫ ਹਿਮਾਲਿਆ ਬਿਨਾ ਪਾਣੀ ਬਾਗ ਸੁਕ ਚੱਲੇ ਖੁਸ਼ਕੀ ਨਾਲ ਜਾਣੋ
ਸਰ ਸਬਜ ਪਹਾੜਾਂ ਦੇ ਰੱਗ ਬਦਲੇ ਪਾਣੀ ਬਿਨਾ ਹੋ ਗਏ ਬੇਹਾਲ ਜਾਣੋ
ਮਰਨ ਲਗ ਪਏ ਲੋਕ ਹਰਨਾਮ ਸਿੰਘਾ ਅੰਨ ਪਾਣੀ ਦਾ ਪੈ ਗਿਆ ਕਾਲ ਜਾਣੋ

ਦੇਸ਼ਾਂ ਦਾ ਹਾਲ

ਹਿਲ ਗਯਾ ਰੁਹੇਲ ਖੰਡ ਅਤੇ ਸੀ. ਪੀ. ਅਮਰਾਵਤੀ ਅਤੇ ਅਜਮੇਰ ਭਾਈ
ਖੰਡੂ ਪ੍ਰਸਤ ਲਾਕਾ ਬਿਦਯਾ ਚੱਲ ਤੋੜੀ ਭੁਖ ਦੁਖ ਨੇ ਲਏ ਥੇ ਘੇਰ ਭਾਈ
ਹਿਲ ਗਯਾ ਮਦਰਾਸ ਬਿਹਾਰ ਸੂਬਾ ਉਜੜ ਉਠਯਾ ਥਾ ਬੀਕਾਨੇਰ ਭਾਈ
ਲਾਕੇ ਸਿੰਧ ਦੇ ਰੇਗਸਥਾਨ ਦੇਨੂੰ ਉਜੜਨ ਲੱਗਯਾਂ ਨਾ ਲੱਗੀ ਡੇਰ ਭਾਈ
ਭੁਖ ਦੁਖ ਨੇ ਚੱਟ ਇਨਸਾਨ ਦਿਤੇ ਰੋਟੀ ਰੋਟੀ ਕਰ ਮਾਰਦੇ ਲੇਰ ਭਾਈ
ਭਾਈ ਭੈਣਾਂ ਨੇ ਛਡ ਤੇ ਪਿਓ ਪੁਤ੍ਰ ਮਾਵਾਂ ਬੱਚੇ ਦਿਤੇ ਪਰੇ ਗੇਰ ਭਾਈ
ਏਸ ਦੇਸ਼ ਦੇ ਹਿਲ ਗਏ ਕੁਲ ਸੂਬੇ ਸੂਬਾ ਰਿਹਾ ਪੰਜਾਬ ਦਾ ਸ਼ੇਰ ਭਾਈ
ਮਹਾਂ ਕਾਲ ਪੈ ਗਿਆ ਹਰਨਾਮ ਸਿੰਘਾ ਸ਼ੈਹਰਾਂ ਗ੍ਰਿਦ ਬੈਠੀ ਦੁਨੀਆਂ ਢੇਰ ਭਾਈ

ਭੈਣੀ ਸਾਹਬ ਦੀ ਮਸ਼ਹੂਰੀ

ਦੂਰੋਂ ਦੂਰੋਂ ਲੰਗਰ ਸੁਣਕੇ ਲੋਕ ਔਂਦੇ ਭੈਣੀ ਹੋਈ ਮਸ਼ਹੂਰ ਸੰਸਾਰ ਸਾਰੇ
ਭੈਣੀ ਮਿਲੂ ਰੋਟੀ ਲੋਕੀਂ ਗੀਤ ਗੌਂਦੇ ਇਰਦ ਗ੍ਰਿਦ ਭੈਣੀ ਲੱਗੇ ਲਾਰ ਸਾਰੇ
ਬਾਗੜ ਦੇਸ਼ ਮਸ਼ਹੂਰ ਹੋ ਗਈ ਭੈਣੀ ਓਦੂ ਨੌਹਰ ਤੇ ਹਾਂਸੀ ਹਿੰਸਾਰ ਸਾਰੇ
ਮਾਰਵਾੜੀਏ ਲੋਕ ਹਰਨਾਮ ਸਿੰਘ ਬੈਠੇ ਆਣ ਭੈਣੀ ਤਰਫ ਚਾਰ ਸਾਰੇ

ਮੌਜੂਦਾ ਸਤਿਗੁਰੂ ਸ੍ਰੀ ਹਜ਼ੂਰ ਅਟੱਲ ਪ੍ਰਤਾਪੀ ਜੀ ਕਾ ਜਿਕਰ

ਸਾਹਬਜਾਦੇ ਮਹਾਰਾਜ ਪ੍ਰਤਾਪ ਸਿੰਘ ਜੀ ਹੱਥੀਂ ਆਪਣੀ ਅੰਨ ਬਰਤੌਂਦੇ ਰਹੇ
ਨੌਂ ਕੁ ਬਰਸ ਦੀ ਉਮਰ ਦੇ ਸਾਹਬਜ਼ਾਦੇ ਭਜ ਭਜ ਕੇ ਰੋਟੀ ਖਵੌਂਦੇ ਰਹੇ
ਫਿਰਦੇ ਦੇਖਦੇ ਸਤਿਗੁਰੂ ਹਰੀ ਸਿੰਘ ਜੀ ਮਾਲਾ ਨਾਲ ਅਸਾਰੇ ਕਰੌਂਦੇ ਰਹੇ
ਮਹਾਰਾਜ ਤੇ ਅਸੀਂ ਹਰਨਾਮ ਸਿੰਘਾ ਸਾਰਾ ਸਾਰਾ ਦਿਨ ਹੀ ਫੇਰੇ ਪੌਂਦੇ ਰਹੇ

ਕਵੀਸ਼ਰ

ਬੀਸ ਬੀਸ ਖਣ ਦੇ ਕੋਠੇ ਦਾਣਜਾਂ ਦੇ ਮਾਤਾ ਭਰੇ ਸਮਾਰ ਸਮਾਰ ਸੀਗੇ
ਮੋਠ ਬਾਜਰੇ ਚੌਲਾਂ ਦੇ ਕਈ ਕੋਠੇ ਦਾਲਾਂ ਦੇ ਭੀ ਪੰਜ ਚਾਰ ਸੀਗੇ
ਪਏ ਮੀਲਾ ਤੋੜੀ ਲੋਕ ਮਾਰਵਾੜੀ ਰੋਟੀ ਖਾਣ ਵਾਲੇ ਬੇਸ਼ੁਮਾਰ ਸੀਗੇ
ਭਰੇ ਹੋਏ ਜਖੀਰੇ ਹਰਨਾਮ ਸਿੰਘਾ ਮੁਕ ਗਏ ਸਾਰੇ ਆਖਰਕਾਰ ਸੀਗੇ

ਲਾਂਗਰੀ ਸਿੰਘਾਂ ਦੀ ਅਰਜ

ਭਰੇ ਹੋਏ ਕੋਠੇ ਲਾਖੋ ਮਣਾਂ ਦਾਣੇ ਸਚੇ ਪਾਤਸ਼ਾਹ ਖਤਮ ਹੋ ਗਏ ਸਾਰੇ
ਤਖਤੇ ਖੋਲ ਦਿਤੇ ਸਾਰੇ ਕੋਠਯਾਂ ਦੇ ਖਾਲੀ ਬੋਰੀਆਂ ਦੇ ਢੇਰ ਪਏ ਸਾਰੇ
ਲੋਹ ਰਾਤ ਦਿਨ ਚਲਦੀ ਰਹੀ ਦੂਲੋ ਮੁਕ ਗਏ ਗੁਦਾਮ ਤਮਾਮ ਸਾਰੇ
ਅਰਜਾਂ ਕਰ ਰਹੇ ਖੜੇ ਹਰਨਾਮ ਸਿੰਘਾ ਮਹਾ ਕਾਲ ਤੇ ਲੋਕ ਤਮਾਮ ਹਾਰੇ

ਅਕਾਲ ਪੁਰਖ ਨੇ ਨੌ ਨਿਧਾਂ ਠਾਰਾਂ ਸਿਧਾਂ ਸਤਿਗੁਰ ਹਰੀ ਸਿੰਘ ਦੇ ਤਾਬੇ ਕਰਨੀਆਂ

ਵੱਡੇ ਸਤਿਗੁਰਾ ਦਾ ਪੈਹਲੇ ਨਾਮ ਲੈਕੇ ਫੇਰ ਸਤਿਗੁਰੂ ਜੀ ਅੰਤ੍ਰਧਯਾਨ ਹੋਏ
ਓਧੀਆਂ ਓਹੀ ਜਾਣੇ ਕਿਥੇ ਗੁਰੂ ਪਹੁੰਚੇ ਖੁਸ਼ੀ ਗੁਰੂ ਤੇ ਰੱਬ ਭਗਵਾਨ ਹੋਏ
ਨੌ ਨਿਧਾ ਠਾਰਾਂ ਸਿਧਾ ਸੱਦ ਲਈਆਂ ਬਾਬਤ ਕਾਲ ਦੇ ਜਦੋਂ ਬਿਆਨ ਹੋਏ
ਕਾਮਧੇਨ ਤੇ ਕਲਪ ਹਰਨਾਮ ਸਿੰਘਾ ਤਾਬੇ ਸਤਿਗੁਰਾਂ ਦੇ ਦੋਨੋ ਆਨ ਹੋਏ

ਰਿਧੀਆਂ ਸਿਧੀਆਂ ਨੇ ਅਪਸਰਾਂ ਦਾ ਰੂਪ ਧਾਰ ਕੇ ਸਤਿਗੁਰਾ ਪਾਸ ਔਣਾ

ਅਚਰਜ ਖੇਡ ਗੁਜਰੀ ਅੱਧੀ ਰਾਤ ਵੇਲੇ ਚਮਕ ਲਸ਼ਕ ਪੈ ਗਈ ਇਕੋ ਵਾਰ ਪੈਹਲਾ
ਦੋ ਅਪਸਰਾ ਅਰਸ਼ ਤੇ ਉਤ੍ਰ ਆਈਆ ਮਾਯਾ ਬ੍ਰਹਮ ਦੇ ਭੇਸ ਨੂੰ ਧਾਰ ਪੈਹਲਾ
ਨਾਂ ਕੇਸਲੇ ਕੇਸੀ ਆਈਆ ਅੰਬਰਾ ਤੇ ਵਾਲ ਮੋਡਯਾਂ ਉਤੇ ਨੂੰ ਡਾਰ ਪੈਹਲਾ
ਸਿਰਦੇ ਵਾਲ ਭਾਰੇ ਖੁਚਾ ਤਕ ਲੰਮੇ ਬੰਨ ਲਏ ਸਮਾਰ ਸਮਾਰ ਪੈਹਲਾ
ਪਰੀਆ ਦੋਨਾ ਨੇ ਸਿਰਾ ਤੇ ਕਪੜੇ ਲੈ ਕੂਦੀਆਂ ਸਤਿਗੁਰਾਂ ਨੂੰ ਨਿਮਸ਼ਕਾਰ ਪੈਹਲਾ
ਖੜੀਆਂ ਜੋੜ ਕੇ ਹੱਥ ਹਰਨਾਮ ਸਿੰਘਾ ਕੀਤੀ ਹੁਕਮ ਦੀ ਥੀ ਇੰਤਜਾਰ ਪੈਹਲਾ

ਅਪਸਰਾਂ ਦੀ ਤਾਰੀਫ ਸਿੰਗਾਰ ਰਸ

ਚੇਹਰਾ ਗੋਲ ਅਪਸਰਾ ਪਦਮਣੀ ਦਾ ਨੂਰ ਚੰਦ ਵਾਂਗੂੰ ਰੋਸ਼ਨ ਦਾਰ ਬੇਲੀ
ਭਵਾ ਕਾਲੀਆਂ ਤੇ ਅਖਾਂ ਮੋਟੀਆਂ ਸੀ ਗੋਰਾ ਰੰਗ ਭਾਰਾ ਸੁਰਖੀਦਾਰ ਬੇਲੀ
ਸਾਰੇ ਨਕਸ਼ ਬਾਰੀਕ ਅਪਸਰਾ ਦੇ ਲੰਮੇ ਕੇਸ ਕਾਲੇ ਚਮਕਦਾਰ ਬੇਲੀ
ਰਿਧੀ ਸਿਧੀਆਂ ਲਿਏ ਹਰਨਾਮ ਸਿੰਘਾ ਭਰਯਾ ਗਯਾ ਹੈ ਰਸ ਸਿੰਗਾਰ ਬੇਲੀ

ਸ਼ਿੰਗਾਰ ਰਸ ਦੀ ਕਵਿਤਾ

ਵਿਚ ਸ਼ਾਸ਼ਤਰਾਂ ਦੇ ਕਵੀਆਂ ਪੰਡਿਤਾਂ ਨੇ ਸੋਲਾਂ ਕੁਦਰਤੀ ਨਾਲ ਸ਼ਿੰਗਾਰ ਲਿਖਿਐ
ਕਾਲੇ ਤਿੰਨ ਦੋ ਉਜਲੇ ਤਿੰਨ ਭਾਰੇ ਪਤਲੇ ਭਲੇ ਨੇ ਪੰਜ ਪਰਕਾਰ ਲਿਖਿਐ
ਲੰਮੇਂ ਦੋ ਸਰੀਰ ਦੇ ਅੰਗ ਚੰਗੇ ਗੋਲ ਇਕ ਚੰਗਾ ਲਿਖਨ ਹਾਰ ਲਿਖਿਐ
ਏਹ ਸੋਲਾ ਸ਼ਿੰਗਾਰ ਜਿਸ ਔਰਤ ਅੰਦ੍ਰ ਉਹ ਪਦਮਣੀ ਨਸਲ ਸੰਸਾਰ ਲਿਖਿਐ
ਕੀ ਸ਼ਿੰਗਾਰਾਂ ਦੀ ਅਸਾਂ ਤਪਸੀਲ ਕਰਨੀ ਸਮਝ ਲੈਨ ਆਪੇ ਸਮਝਦਾਰ ਲਿਖਿਐ
ਕੋਕ ਕਵੀ ਨੇ ਨਾਰਾਂ ਦੀ ਜਾਤ ਵਿਚੋਂ ਲੰਮੇਂ ਵਾਲਾਂ ਵਾਲੀ ਨਸਲਦਾਰ ਲਿਖਿਐ
ਜਵਾਹਰ ਲਾਲ ਨੇ ਨਾਰਾਂ ਦੀ ਨੁਮੈਸ਼ ਲਾਕੇ ਖੂਬਸੂਰਤੀ ਲਈ ਨਿਤਾਰ ਲਿਖਿਐ
ਕਿਧਰ ਚਲ ਪਜਾਂ ਕਵੀ ਹਰਨਾਮ ਸਿੰਘਾ ਮੋੜ ਕਲਮ ਦੀ ਲਵੀਂ ਮੁਹਾਰ ਲਿਖਿਐ

ਸਤਿਗੁਰਾਂ ਨੇ ਰਿਧੀਆਂ ਸਿਧੀਆਂ ਮਾਈ ਜੀਵਨ ਕੌਰ ਪਾਸ ਲੈ ਜਾਣਾ

ਰਿਧੀਆਂ ਸਿਧੀਆਂ ਨੂੰ ਸਤਿਗੁਰ ਹਰੀ ਸਿੰਘ ਨੇ ਜੀਵਨ ਕੌਰ ਜੀ ਦੇ ਤਾਬੇਦਾਰ ਕਰਕੇ
ਸੱਜੇ ਖੱਬੇ ਖੜੀਆਂ ਕੀਤਾ ਦੋਹੀਂ ਪਾਸੀਂ ਸੇਵਾਦਾਰ ਸਾਰੇ ਖਬਰਦਾਰ ਕਰਕੇ
ਫਿਰੇ ਤਰਫ ਚਾਰੋਂ ਸਚੇ ਸਤਿਗੁਰੂ ਜੀ ਜੀਵਨ ਕੌਰ ਜੀ ਨੂੰ ਸਕਤਦਾਰ ਕਰਕੇ

ਦਿਤੇ ਦੱਸ ਗੁਦਾਮ ਹਰਨਾਮ ਸਿੰਘਾ ਵੱਲ ਸਿਧੀਆਂ ਦੇ ਨਿਗਾਮਾਰ ਕਰਕੇ

ਸਿਧੀਆਂ ਦੀਆਂ ਬਰਕਤਾਂ ਵਾਕ ਕਵੀਸ਼ਰ

ਕੋਠੇ ਪਏ ਜੇਹੜੇ ਖਾਲੀ ਰਾਤ ਨੂੰ ਥੇ ਸੁਬਾ ਭਰ ਗਏ ਦਾਨਜਾਂ ਨਾਲ ਸਾਰੇ
ਛੱਤਾਂ ਤੱਕ ਕੋਠੇ ਭਰੇ ਪਏ ਸਾਰੇ ਦੇਖ ਲਾਂਗਰੀ ਹੋਣ ਨਿਹਾਲ ਸਾਰੇ
ਨੌ ਨਿਧਾਂ ਠਾਰਾਂ ਸਿਧਾਂ ਪੌਹਚ ਗਈਆਂ ਖਤਮ ਹੋਣ ਤੇ ਮੁਕ ਗਏ ਸੁਆਲ ਸਾਰੇ
ਕਾਮਧੇਨ ਆਖੜੀ ਹਰਨਾਮ ਸਿੰਘਾ ਕਲਪ ਬ੍ਰਿਸ਼ ਕਰ ਰਿਹਾ ਕਮਾਲ ਸਾਰੇ

ਰਿਧੀਆਂ ਸਿਧੀਆਂ ਦਾ ਜਿਕਰ ਕਵੀਸ਼ਰ ਵਲੋਂ

ਓਸ ਜਾ ਸਮਝੋ ਬਾਸਾ ਸਿਧੀਆਂ ਦਾ ਕਾਰੋਬਾਰ ਹੁੰਦੇ ਬਰਕਦਾਰ ਜਿਥੇ
ਨੌ ਨਿਧਾਂ ਦਾ ਜਿਸ ਜਗਾ ਬਾਸ ਹੋਵੇ ਬੂਟੇ ਭਰਨ ਸਾਰੇ ਫਲਦਾਰ ਜਿਥੇ
ਬਹੁਤ ਦੁਧ ਲਵੇਰੀਆ ਦੇਣ ਓਥੇ ਲੈਣ ਸਿਧੀਆਂ ਧਾਰ ਅਵਤਾਰ ਜਿਥੇ
ਪ੍ਰਿਥੀ ਰਤਨ ਉਸ਼ਾਲ ਦੀ ਫਿਰੇ ਅਗੇ ਦੇਣ ਸਿਧੀਆਂ ਆਣ ਦਿਦਾਰ ਜਿਥੇ
ਓਥੇ ਭੁਜੇ ਹੋਏ ਦਾਣੇ ਜੰਮ ਜਾਂਦੇ ਰਿਧਾਂ ਲੈਣ ਆਪਨਾ ਬਾਸਾ ਧਾਰ ਜਿਥੇ
ਓਥੇ ਸਿਧੀਆਂ ਦੇ ਬਾਸੇ ਆਣ ਹੁੰਦੇ ਸਚਾ ਮੇਹਰ ਕਰ ਦਵੇ ਕਰਤਾਰ ਜਿਥੇ
ਸੁਕੇ ਬਾਗ ਭੀ ਹਰੇ ਹੋ ਜਾਣ ਹਟਕੇ ਮੇਹਰ ਕਰੇ ਦੂਲੋ ਸਿਰਜਨ ਹਾਰ ਜਿਥੇ
ਓਥੇ ਸਿਧੀਆਂ ਬਸਨ ਹਰਨਾਮ ਸਿੰਘਾ ਭਰਨ ਮਾਯਾ ਦੇ ਨਾਲ ਭੰਡਾਰ ਜਿਥੇ

ਕਵੀਸ਼ਰ

ਬਸ ਫੇਰ ਕੀ ਲੰਗਰ ਬਹੁਤ ਬੂਤਯਾ ਜਿਤ ਲਯਾ ਛਿਪੰਜੇ ਦਾ ਕਾਲ ਸਮਝੋ
ਸੁਣਕੇ ਦੂਰੋਂ ਦੂਰੋਂ ਭੁਖੇ ਔਣ ਭੱਜੇ ਰੱਜ ਰੱਜ ਕੇ ਹੋਣ ਨ੍ਹਾਲ ਸਮਝੋ
ਦਿਨ ਤੇ ਰਾਤ ਲੋਹਾਂ ਦੇਗੇ ਰਹੇ ਪਕਦੇ ਸਚੇ ਸਤਿਗੁਰਾਂ ਦੀ ਕਿਰਪਾ ਨਾਲ ਸਮਝੋ
ਲੰਗਰ ਕਿਮੇਂ ਚਲਦਾ ਕਿਥੋਂ ਰਸਤ ਔਂਦੀ ਲੋਕਾਂ ਬਹੁਤ ਕੀਤੀ ਦੇਖਭਾਲ ਸਮਝੋ
ਗੌਰਮਿੰਟ ਤੇ ਲੋਕ ਭੀ ਮੰਨ ਬੈਠੇ ਹੈ ਕੋਈ ਸ਼ਕਤ ਦੇ ਖੇਡ ਦੀ ਚਾਲ ਸਮਝੋ
ਕਰਾਮਾਤ ਦੇ ਖੇਡ ਹਰਨਾਮ ਸਿੰਘਾ ਖੇਡੇ ਸਤਿਗੁਰੂ ਦੀਨ ਦਿਆਲ ਸਮਝੋ

ਵਾਕ ਕੀਸ਼ਰ

ਉਨੀਂ ਦਿਨੀ ਮੈਂ ਥਾ ਭੈਣੀ ਸਾਹਿਬ ਰਹਿੰਦਾ ਉਨੀ ਸੌ ਛਿਪੰਜੇ ਦਾ ਸਾਲ ਸੀਗਾ
ਖਾਲੀ ਕੋਠਿਆਂ ਨੂੰ ਫੇਰ ਭਰਨ ਬਾਬਤ ਕੀਤਾ ਸਤਿਗੁਰਾਂ ਬਹੁਤ ਕਮਾਲ ਸੀਗਾ
ਲੰਗਰ ਚਲਦੇ ਦਾ ਨਾਲੇ ਬਰਤਦੇ ਦਾ ਅਖੀਂ ਦੇਖਿਆ ਮੈਂ ਸਾਰਾ ਹਾਲ ਸੀਗਾ

ਸ਼ਕਤਾ ਬਰਕਤਾਂ ਨਾਲ ਹਰਨਾਮ ਸਿੰਘਾ ਜਿਤ ਸਤਿਗੁਰਾਂ ਨੇ ਲਿਆ ਕਾਲ ਸੀਗਾ

ਸਤਿਗੁਰ ਹਰੀ ਸਿੰਘ ਜੀ ਨੇ ਮਹਾਰਾਜ ਪਰਤਾਪ ਸਿੰਘ ਜੀ ਨੂੰ ਸ਼ਕਤੀ ਸੰਭਾਲਨੀ

ਹਰੀ ਸਿੰਘ ਮਹਾਰਾਜ ਕ੍ਰਿਪਾਲ ਦੂਲੋ ਨੇੜੇ ਆਪਣਾ ਸਮਾਂ ਵਿਚਾਰ ਕਰਕੇ
ਪਾਸ ਸੱਦ ਮਹਾਰਾਜ ਪ੍ਰਤਾਪ ਸਿੰਘਨੂੰ ਜਾਨਸ਼ੀਨ ਆਪਣੇ ਗੱਦੀ ਦਾਰ ਕਰਕੇ
ਸ਼ਕਤੀ ਬਖਸ ਦਿਤੀ ਬਖਸ਼ੀ ਸਤਿਗੁਰਾਂ ਦੀ ਆਮ ਸੰਗਤਾਂ ਵਿਚ ਦੁਬਾਰ ਕਰਕੇ
ਨਾਮਧਾਰੀਆਂ ਵਿਚ ਸੁਣਾਏ ਦਿਤਾ ਪੁਤ੍ਰ ਆਪਣੇ ਨੂੰ ਸ਼ਕਤਦਾਰ ਕਰਕੇ
ਸਾਡੀ ਜਗਾ ਮਹਾਰਾਜ ਪ੍ਰਤਾਪ ਸਿੰਘ ਹੈ ਉਚੀ ਸਤਿਗੁਰਾਂ ਕਿਹਾ ਪੁਕਾਰ ਕਰਕੇ
ਮੰਨੇ ਇਹਨਾਂ ਨੂੰ ਪੰਥ ਹਰਨਾਮ ਸਿੰਘਾ ਸਾਡੀ ਜਗਾ ਉਤੇ ਨਿਸਚਾ ਧਾਰ ਕਰਕੇ

ਜੇਠ ਵਦੀ ਦਸਮੀ ੧੯੬੩ ਨੂੰ ਸ੍ਰੀ ਸਤਿਗੁਰੂ ਹਰੀ ਸਿੰਘ ਜੀ ਨੇ ਭਾਣੇ ਅਨੁਸਾਰ ਪ੍ਰਲੋਕ ਗਵਨ ਕਰਨਾ

ਕੁਝਕੁ ਹੋਏ ਬਿਮਾਰ ਜਦ ਸਤਿਗੁਰੂ ਥੇ ਸਿੰਘਾ ਵੈਦ ਹਕੀਮ ਬੁਲਾਇ ਦਿਤੇ
ਸਚੇ ਸਤਿਗੁਰਾਂ ਨੇ ਆਖ ਸਤਿਗੁਰਾਂ ਨੂੰ ਸਾਰੇ ਵੈਦ ਹਕੀਮ ਹਟਾਇ ਦਿਤੇ
ਜੋਤੀ ਜੋਤ ਸਮੌਣ ਦੇ ਹਾਲ ਸਾਰੇ ਹਫਤਾ ਪਹਿਲੇ ਹੀ ਗੁਰਾਂ ਬਤਾਇ ਦਿਤੇ
ਫਤਹ ਕੌਰ ਨੂੰ ਤੇ ਜੀਵਨ ਕੌਰ ਜੀਨੂੰ ਸਾਰੇ ਮਾਮਲੇ ਗੁਰਾਂ ਸਮਝਾਇ ਦਿਤੇ
ਤਿੰਨੇ ਪਾਸ ਬਿਠਾਲ ਕੇ ਸਾਹਬਜਾਦੇ ਬ੍ਰਹਮ ਗਯਾਨ ਦੇ ਬਚਨ ਸੁਣਾਇ ਦਿਤੇ
ਭਜਨ ਕਰਦਿਆਂ ਗੁਰਾਂ ਹਰਨਾਮ ਸਿੰਘਾ ਵਿਚ ਜੋਤ ਦੇ ਜੋਤ ਸਮਾਇ ਦਿਤੇ

ਨਿਰਜਲਾ ਇਕਾਦਸੀ ਨੂੰ ਸਤਿਗੁਰਾਂ ਦੇ ਭੋਗਾਂ ਪਰ ਸੰਗਤਾਂ ਨੂੰ ਸੱਦਾ

ਸੋਲਾਂ ਦਿਨਾ ਨੂੰ ਨਿਰਜਲਾ ਕਾਦਸੀ ਸੀ , ਸਾਰੇ ਪੰਥ ਨੇ ਏਹੋ ਵਿਚਾਰ ਕੀਤੀ
ਪੌਣੇ ਭੋਗ ਸਤਿਗੁਰਾਂ ਦੇ ਕਾਦਸੀ ਨੂੰ , ਇਹ ਖਬਰ ਸਿੰਘਾਂ ਤਰਫ ਚਾਰ ਕੀਤੀ
ਦੂਰ ਦੂਰ ਫਿਰਕੇ ਨਾਮਧਾਰੀਆਂ ਨੇ , ਸਾਰੇ ਖਬਰ ਮਸ਼ਹੂਰ ਸੰਸਾਰ ਕੀਤੀ
ਭੈਣੀ ਸਾਹਿਬ ਨੂੰ ਆਓ ਹਰਨਾਮ ਸਿੰਘਾ ਸੰਤ ਖਾਲਸੇ ਨੂੰ ਖਬਰਸਾਰ ਕੀਤੀ

ਭਾਰੀ ਸੰਗਤਾਂ ਦੇ ਕਠ ਪਰ ਮਾਤਾ ਜੀਵਨ ਕੌਰ ਜੀ ਦੇ ਇੰਤਜਾਮ

ਓਨੀ ਦਿਨੀ ਮਾਤਾ ਜੀਵਨ ਕੌਰ ਜੀ ਦੇ ਹੱਥ ਵਿਚ ਸੀਗੇ ਕਾਰੋ ਬਾਰ ਸਾਰੇ
ਭਾਗਵਾਨ ਮਾਤਾ ਬਹੁਤ ਅਕਲ ਵਾਲੀ ਰਿਧ ਸਿਧ ਜੀਦੇ ਤਾਬੇਦਾਰ ਸਾਰੇ
ਭਾਰਾ ਇਕਠ ਹੋਣਾ ਏਥੇ ਖਾਲਸੇ ਦਾ ਮਾਤਾ ਮਾਮਲੇ ਲਏ ਵਿਚਾਰ ਸਾਰੇ
ਇੰਤਜਾਮ ਕਰੀਏ ਭਾਰਾ ਬਹੁਤ ਜਲਦੀ ਮਾਤਾ ਸਿੰਘਾਂ ਨੂੰ ਕਹੇ ਪੁਕਾਰ ਸਾਰੇ
ਰਸਤ ਬਸਤ ਘੀ ਵਾਸਤੇ ਤਰਫ ਚਾਰੇ ਦਿਤੇ ਭੇਜ ਮਾਤਾ ਸੇਵਾ ਦਾਰ ਸਾਰੇ

ਦਿਨਾਂ ਵਿਚ ਕਰ ਲਿਆ ਇੰਤਜਾਮ ਸਾਰਾ ਭਰ ਲਏ ਮਾਤਾ ਨੇ ਆਰ ਬੁਖਾਰ ਸਾਰੇ
ਮੈਨੇ ਆਪ ਦੇਖੇ ਲਗੇ ਛਤਨਾ ਨੂੰ ਪੀਪੇ ਘਿਓ ਦੇ ਕਈ ਹਜ਼ਾਰ ਸਾਰੇ
ਧਾਮ ਪੂਰੇ ਨਗੀਨਿਓਂ ਖੰਡ ਮਿਸ਼ਰੀ ਡਬੇ ਰੇਲ ਆਏ ਲਗਾਤਾਰ ਸਾਰੇ
ਜਗ੍ਹਾ ਜਗ੍ਹਾ ਕੋਠੇ ਅੰਦ੍ਰ ਵੇੜ੍ਹਿਆਂ ਮੈਂ ਭਰੇ ਰਸਤ ਦੇ ਪਏ ਅੰਬਾਰ ਸਾਰੇ
ਮਾਤਾ ਸਾਹਿਬ ਦੀ ਲਿਖਾਂ ਤਾਰੀਫ ਕਿਕਣ ਮਾਤਾ ਕੰਮ ਕੀਤੇ ਸਿਫਤ ਦਾਰ ਸਾਰੇ
ਕਰੀ ਜਿਵੇਂ ਆਗਤ ਭਗਤ ਖਾਲਸੇ ਦੀ ਤਿਵੇਂ ਲਿਖਾਂ ਸਮਾਚਾਰ ਸਾਰੇ
ਨੇਕ ਲੈਕ ਮਾਤਾ ਜੀਵਨ ਕੌਰ ਵਰਗੀ ਕਿਤੇ ਨਹੀਂ ਹੈ ਵਿਚ ਸੰਸਾਰ ਸਾਰੇ
ਬੰਦੋ ਬਸਤ ਕਰਕੇ ਸਿੰਘਾਂ ਸਣੇ ਮਾਤਾ ਕਦੇ ਪੰਥ ਦਾ ਥੇ ਇੰਤਜਾਰ ਸਾਰੇ
ਮੇਲਾ ਪਹੁੰਚਿਆ ਆਣ ਹਰਨਾਮ ਸਿੰਘਾ ਸਿੰਘ ਚਲੇ ਆਉਂਦੇ ਬੇਸਪਮਾਰ ਸਾਰੇ

### ਸੰਗਤਾਂ ਦੇ ਬੇਸ਼ੁਮਾਰ ਇਕਠ ਦਾ ਜਿਕਰ

ਕਿਤਨਾ ਕੱਠ ਹੋਇਆ ਇਹ ਮੈਂ ਲਿਖਾਂ ਕਿਕਣ ਇਹਤਾਂ ਲਿਖਨਤੇ ਬਾਹਰ ਬਜਾਨ ਭਾਰਾ
ਕੇਹੜੇ ਮੁਖਸੇ ਕਿਸਤਾਂ ਹਾਲ ਦਸਾਂ ਜਿਵੇਂ ਲਗਿਆ ਬੜਾ ਦਿਵਾਨ ਭਾਰਾ
ਭੀੜ ਭਾੜ ਲਖੋਂ ਵਧ ਆਨ ਹੋਈ ਲਾਇਆ ਲੋਕਾਂ ਨੇ ਇਹ ਅਨੁਮਾਨ ਭਾਰਾ
ਦੇਸਾਂ ਦੇਸਾਂ ਦੇ ਸਿੰਘ ਸਰਦਾਰ ਕੂਕੇ ਕਰਦੇ ਸ਼ੋਕ ਮਹਾਰਾਜ ਦਾ ਆਨ ਭਾਰਾ
ਪਗਾਂ ਪਗੜੀਆਂ ਮਾਇਆ ਦੇ ਢੇਰ ਲਗੇ ਅਖੀਂ ਵੇਖਿਆ ਮੈਂ ਦਾਸਤਾਨ ਭਾਰਾ
ਭੈਣੀ ਸਾਹਿਬ ਇੰਦਰ ਸੰਤ ਖਾਲਸੇ ਦਾ ਕਠ ਦੇਖਿਆ ਮੈਂ ਅਲੀਸ਼ਨ ਭਾਰਾ
ਹਰੀ ਸਿੰਘ ਮਹਾਰਾਜ ਦੇ ਭੋਗ ਉਤੇ ਹੋਇਆ ਪੰਥ ਕਠਾ ਬਲੀਵਾਨ ਭਾਰਾ
ਚਰਨਾ ਉਤੇ ਮਹਾਰਾਜ ਪ੍ਰਤਾਪ ਸਿੰਘ ਦੇ ਹਰੀ ਨਾਮ ਹਰਿ ਸੀਸ ਝੁਕਾਨ ਭਾਰਾ

### ਸ੍ਰੀ ੧੦੮ ਅਟੱਲ ਪ੍ਰਤਾਪੀ ਮਹਾਰਾਜ ਪ੍ਰਤਾਪ ਸਿੰਘ ਜੀ ਨੇ ਨਾਮਧਾਰੀ ਪੰਥ ਦੀ ਤੱਕੀ ਕਰਨੀ

ਗਦੀ ਬੈਠ ਮਹਾਰਾਜ ਪ੍ਰਤਾਪ ਸਿੰਘ ਜੀ ਵਾਧੇ ਕੌਮ ਦੇ ਲੀਏ ਪ੍ਰਚਾਰ ਕਰਦੇ
ਤ੍ਰੱਕੀ ਕਿਵੇਂ ਹੋਵੇ ਨਾਮਧਾਰੀਆਂ ਦੀ ਨਿਗਾ ਅਕਲ ਵਾਲੇ ਤਰਫਚਾਰ ਕਰਦੇ
ਹੁਨਰ ਇਲਮ ਵਿਦਜਾ ਬਾਝੋਂ ਪੰਥ ਕੋਈ ਨਹੀਂ ਉਨਤੀ ਵਿਚ ਸੰਸਾਰ ਕਰਦੇ
ਰਾਡ ਨੀਤ ਲੰਮੀ ਚੌੜੀ ਸੋਚ ਕਰਕੇ ਮੇਲ ਜੋਲ ਭੀ ਨਾਲ ਸਕਾਰ ਕਰਦੇ
ਸੁਲਾ ਕੁਲ ਮਹਾਰਾਜ ਪ੍ਰਤਾਪ ਸਿੰਘ ਜੀ ਕੌਮਾਂ ਸਾਰੀਆਂ ਨਾਲ ਪਿਆਰ ਕਰਦੇ
ਕੌਮਾਂ ਸਾਰੀਆਂ ਨਾਲ ਰਸੂਕ ਕਰਕੇ ਨਾਮਧਾਰੀਆਂ ਕਾਯਮ ਦਰਬਾਰ ਕਰਦੇ
ਕਈ ਤਰਾਂ ਤ੍ਰਕੀਬ ਸੇ ਵਿਚ ਦੁਨੀਆਂ ਨਾਮਧਾਰੀਆਂ ਨੂੰ ਰੋਸ਼ਨ ਦਾਰ ਕਰਦੇ

ਕਰਨੇ ਲੀਏ ਮਸ਼ਹੂਰ ਇਸ ਕੌਮ ਨੂੰ ਹੀ ਜਾਰੀ ਆਪਣਾ ਇਕ ਅਖਬਾਰ ਕਰਦੇ
ਇਲਮ ਵਾਸਤੇ ਖੋਹਲ ਸਕੂਲ ਦਿਤੇ ਨਾਮਧਾਰੀਆਂ ਨੂੰ ਹੁਨਰ ਦਾਰ ਕਰਦੇ
ਮਹਾਰਾਜ ਏਹ ਤੇਜ ਅਕਬਾਲ ਵਾਲੇ ਰਾਜ ਯੋਗ ਦੋਨੋਂ ਸਵੀਕਾਰ ਕਰਦੇ
ਕੰਮ ਰਾਜਸੀ ਕਰੇ ਕੰਟ੍ਰੋਲ ਜੇਹੜਾ ਕੈਮ ਇਕ ਚੰਗਾ ਜਥੇਦਾਰ ਕਰਦੇ
ਕੌਂਸਲ ਅਤੇ ਕਮੇਟੀ ਬਣਾਇ ਅਪਣੀ ਕੰਮ ਕਾਜ ਨੂੰ ਸੋਚ ਵਿਚਾਰ ਕਰਦੇ
ਅਨਾਧੁੰਦ ਸਿਧੇ ਸਾਦੇ ਬੇਹਸਾਬੇ ਕੰਮ ਕੁਲ ਹੀ ਸਿਲਸਲੇ ਵਾਰ ਕਰਦੇ
ਕਈ ਗੁਣੀ ਗਿਆਨੀ ਭੇਜ ਤਰਫ ਚਾਰੋਂ ਨਾਮਧਾਰੀਆ ਨੂੰ ਸਮਝਦਾਰ ਕਰਦੇ
ਬਿਰਤੀ ਜੋੜਕੇ ਨਾਲ ਪ੍ਰਮਾਤਮਾਂ ਦੇ ਭਜਨ ਸਦਾ ਮਹਾਰਾਜ ਕਰਤਾਰ ਕਰਦੇ
ਕਾਮ, ਕ੍ਰੋਧ, ਮੋਹ, ਲੋਭ ਨੂੰ ਮਾਰ ਏਨਾਂ ਨਹੀਂ ਮੂਲ ਮਹਾਰਾਜ ਹੰਕਾਰ ਕਰਦੇ
ਪੱਕੇ ਬ੍ਰਹਮ ਗਿਆਨੀ ਜੋਤ ਸਤਿਗੁਰਾਂ ਦੀ ਸਰੇ ਧਰਮ ਦੇ ਕੁਲ ਵਿਹਾਰ ਕਰਦੇ
ਬਹੁਤਾ ਲਿਖਾਂ ਕੀ ਹੋਰ ਹਰਨਾਮ ਸਿੰਘਾ ਕੌਮ ਉਨਤੀ ਹਰ ਪਰਕਾਰ ਕਰਦੇ

### ਸ੍ਰੀ ਹਜੂਰ ਮਹਾਰਾਜ ਪ੍ਰਤਾਪ ਸਿੰਘ ਜੀ ਦੇ ਪੁੰਨ ਦਾਨ ਤੇ ਇੰਤਜਾਮ

ਮਹਾਰਾਜ ਵੱਡਿਆਂ ਵਾਂਗੂੰ ਇਨਾਂ ਨੇ ਭੀ ਭੋਗ ਪਾਠ ਅਖੰਡ ਪੁਆਏ ਸੋਹਣੇ
ਧੂਪ ਦੀਪ ਤੇ ਵਰਨੀਆਂ ਨਾਲ ਭਾਰੇ ਗੁਰੂ ਗ੍ਰੰਥ ਦੇ ਪਾਠ ਪੜਵਾਏ ਸੋਹਣੇ
ਗੱਦੀ ਬੈਠ ਮਹਾਰਾਜ ਨੇ ਅੱਜ ਤੋੜੀ ਵਖੋਂ ਵਰਨੀਆਂ ਜਾਪ ਜਪਾਏ ਸੋਹਣੇ
ਸੂਰ ਬੀਰ ਚੰਗੇ ਬਲੀਦਾਨ ਜੋਧੇ ਨਾਮਧਾਰੀਏ ਨਵੇਂ ਸਜਾਏ ਸੋਹਣੇ
ਨਾਮ ਦਾਨ ਭਗਤੀ ਸ਼ਕਤੀ ਬਖਸ਼ ਕਰਕੇ ਨਾਮਧਾਰੀਏ ਸਿੰਘ ਵਧਾਏ ਸੋਹਣੇ
ਦੈਂਤ ਬੁਧੀਆਂ ਦੇ ਰਿਦੇ ਫੇਰ ਕਰਕੇ ਏਨਾਂ ਦੇਵਤੇ ਲੋਕ ਬਣਾਏ ਸੋਹਣੇ
ਕਮੀਆਂ ਦੂਰ ਕਰਕੇ ਰਸਮਾਂ ਸਾਰੀਆਂ ਚੋਂ ਸਿੱਧੇ ਰਾਹ ਲੋਕੀਂ ਏਨਾਂ ਪਾਏ ਸੋਹਣੇ
ਚਾਰੋਂ ਕਰਫ ਦੌਰੇ ਅਪਨੇ ਆਪ ਕਰਕੇ ਘਾਟੇ ਕੌਮ ਦੇਪੂਰੇ ਕਰਾਏ ਸੋਹਣੇ
ਘੜੀਆਂ ਘੰਟਿਆਂ ਦਾ ਵਾਂਗੂੰ ਰਾਜਿਆਂ ਦੇ ਕੈਦੇ ਨਵੇਂ ਹੀ ਏਨਾਂ ਚਲਾਏ ਸੋਹਣੇ
ਉਘੇ ਕਦੇ ਨਾ ਕਰੇ ਹਰਨਾਮ ਸਿੰਘਾ ਗੁਪਤ ਸ਼ਕਤ ਦੇ ਜੋਹਰ ਰਖਾਏ ਸੋਹਣੇ

### ਸ੍ਰੀ ਹਜੂਰ ਮਹਾਰਾਜ ਪ੍ਰਤਾਪ ਸਿੰਘ ਜੀ ਦਾ ਤਪ ਤੇਜ

ਵੱਡਾ ਭਾਗ ਤੇ ਵੱਡਾ ਦਿਮਾਗ ਸੋਹਣਾਂ ਵਡਾ ਤੇਜ ਪ੍ਰਤਾਪ ਅਕਬਾਲ ਇਨਕਾ
ਮਨੋਂ ਤਨੋਂ ਤੇ ਧਨੋਂ ਹਰ ਵਕਤ ਰਹਿੰਦਾ ਪ੍ਰੇਮ ਬਹੁਤ ਹੀ ਸੰਗਤਾਂ ਨਾਲ ਇਨਕਾ
ਅਖੀਂ ਦੇਖਿਆ ਹਾਲ ਵਿਚਾਰ ਕਰਕੇ ਸਿਫਤਾਂ ਲੈਕ ਤਮਾਮ ਖਿਆਲ ਇਨਕਾ

ਪੂਰਨ ਸਾਰੀਆਂ ਵਿਚ ਹਰਨਾਮ ਸਿੰਘਾ ਕੇਹੜੀ ਸਿਫਤ ਸੇ ਲਿਖਾਂ ਮੈਂ ਹਾਲ ਇਨਕਾ

ਸ੍ਰੀ ਸਰਬ ਸ਼ਕਤੀ ਵਾਨ ਮਹਾਰਾਜ ਪ੍ਰਤਾਪ ਸਿੰਘ ਜੀ ਕੇ ਅਚਾਨਕ ਦਰਸ਼ਨ ਹੋਣੇ

ਅਚਨ ਚੇਤ ਚਕਰੌਤੇ ਦੀ ਸੜਕ ਉਤੇ ਪੈਦਲ ਆ ਰਹੇ ਨੂਰ ਭਗਵਾਨ ਦੇਖੇ
ਸੇਵਕ ਸਿਖ ਹਮਰਾਹੀ ਨਾ ਸਾਥ ਕੋਈ ਕੱਲੇ ਸਤਿਗੁਰੂ ਅਸੀਂ ਪਹਿਚਾਨ ਦੇਖੇ
ਮੈਂ ਹੈਰਾਨ ਹੋ ਕੇ ਨਮਸ਼ਕਾਰ ਕੀਤੀ ਕਿਸੀ ਤਰਫ ਸਤਿਗੁਰਾਂ ਦੇ ਧਿਆਨ ਦੇਖੇ
ਦੋਨੋ ਹਥ ਧਰਕੇ ਮੇਰੇ ਮੋਢਜਾਂ ਤੇ ਹਸਦੇ ਸਤਿਗੁਰ ਸੀ ਮੇਹਰ ਵਾਨ ਦੇਖੇ
ਕੀ ਇਹ ਝੂਠ ਜਾਂ ਸਚ ਮਹਾਰਾਜ ਦੂਲੋ ਅਚਰਜ ਖੇਲ ਮੈਂ ਹੋਇ ਹੈਰਾਨ ਦੇਖੇ
ਪੁਛਜਾ ਜੋੜ ਕੇ ਹਥ ਹਰਨਾਮ ਸਿੰਘ ਨੇ ਭਾਰੇ ਸਫਰ ਜਦੋਂ ਥਕਾਨ ਦੇਖੇ

ਗ੍ਰੰਥਕਰਤਾ ਦੀ ਸਤਿਗੁਰਾਂ ਅਗੇ ਬੇਨਤੀ

ਸਚੇ ਪਾਤਸ਼ਾਹ ਭਰਮ ਨਿਬੇੜ ਦੇਵੋ ਕਿਹੜੇ ਭਾਣੇ ਦੀ ਕਰ ਰਹੇ ਕਾਰ ਦੂਲੋ
ਅਗੇ ਪਿਛੇ ਤੇਰੇ ਸੈਆਂ ਸਿਖ ਰੈਹਦੇ ਕਿਥੇ ਗਏ ਤੇਰੇ ਸੇਵਾਦਾਰ ਦੂਲੋ
ਕਲੇ ਬਿਚਰ ਕਿਓਂ ਰਹੇ ਹੋ ਪਰਬਤਾਂ ਮੈ ਕਿਥੇ ਰਾਜਸੀ ਤੇਰੇ ਦਰਬਾਰ ਦੂਲੋ
ਕਿਸ ਤਰਫ ਸੇ ਆਏ ਹੋ ਕਸੱਟ ਸੈਹਕੇ ਕਿਧਰ ਰਹੇ ਹੋ ਤੁਸੀਂ ਪਧਾਰ ਦੂਲੋ
ਮੈਂ ਹੈਰਾਨ ਹੋ ਕੇ ਥੋਨੂੰ ਪੁਛਦਾ ਹਾਂ ਕੱਲੇ ਫਿਰਨ ਦਾ ਕੀ ਸਮਾਚਾਰ ਦੂਲੋ
ਸਤਿਗੁਰ ਦਸਦੇ ਭੇਤ ਹਰਨਾਮ ਸਿੰਘ ਨੂੰ ਸੇਵਕ ਅਰਜ਼ ਕਰਦੇ ਵਾਰ ਵਾਰ ਦੂਲੋ

ਵਜੀਰ ਸਿੰਘ ਨੇ ਤੇ ਇਕ ਹੋਰ ਸਾਧ ਨੇ ਮਿਲਨਾ ਹਿਮਾਲਯਾ ਦੇ ਯਾਤ੍ਰ ਦੀ ਜਾ ਮਲੂਮ ਹੋਈ

ਜਿਵੇਂ ਜਿਵੇਂ ਪਹਾੜਾ ਦੀ ਸੈਰ ਕੀਤੀ ਤਿਵੇਂ ਤਿਵੇਂ ਦਸੇ ਮੈਨੂੰ ਹਾਲ ਸਾਰੇ
ਜਹਾਂ ਤਪ ਕੀਤਾ ਰਾਜੇ ਭਰਥਲੀ ਨੇ ਦੇਖੇ ਗੁਫੇ ਉਹ ਦੀਨ ਦਿਆਲ ਸਾਰੇ
ਪੰਡੂ ਰਾਜ ਨੇ ਯੋਗ ਕਮਾਯਾ ਜਿਥੇ ਜਿਥੇ ਸੱਤਾ ਸਿੰਘਾ ਦੇ ਦੱਗ ਦੀਵਾਲ ਸਾਰੇ
ਹੇਮ ਕੁੰਡ ਦੇ ਕੁਲ ਪਹਾੜ ਦੇਖੇ ਰਖਜਾ ਸਿੰਘ ਵਜੀਰ ਨੂੰ ਨਾਲ ਸਾਰੇ
ਰਾਜੇ ਯੋਗੀ ਦੇਖੇ ਓਥੇ ਤਪ ਕਰਦੇ ਕਰੜੇ ਯੋਗ ਦੀ ਝੂਲਦੇ ਝਾਲ ਸਾਰੇ
ਜਿਥੇ ਤਪ ਕੀਤਾ ਬੈਠ ਸਤਿਗੁਰਾਂ ਨੇ ਉਹ ਕੁਲ ਮੌਕੇ ਦੇਖ ਭਾਲ ਸਾਰੇ
ਮਿਲੇ ਕਿਸੀ ਥਾਂ ਤੇ ਵੱਡੇ ਸਤਿਗੁਰਾਂ ਨੂੰ ਸਾਡੇ ਹੋਰ ਭੀ ਕਈ ਨੇ ਖਿਆਲ ਸਾਰੇ
ਮੋਤੀ ਕੁੰਡ ਤੋਂ ਲੈ ਕੇ ਹਰਨਾਮ ਸਿੰਘਾ ਦੇਖੇ ਗੁਰਾਂ ਨੇ ਟੀਰੀ ਘੜਆਲ ਸਾਰੇ

ਮੌਜੂਦਾ ਸਤਿਗੁਰੂ ਕਵੀਸ਼ਰ ਵਲੋਂ

ਸਤਿਗੁਰ ਮਹਾਰਾਜ ਪ੍ਰਤਾਪ ਸਿੰਘ ਜੀ ਭਾਰੀ ਸ਼ਕਤ ਵਾਲੇ ਕਲਾਵਾਨ ਸਮਝੋ
ਰਿਧਾਂ ਸਿਧਾਂ ਘੜੀਆਂ ਤਾਬੇ ਦੂੰਹੀ ਪਾਸੀ ਭੀਰੀ ਕ੍ਰਾਮਾਤੀ ਬ੍ਰਕਤਵਾਨ ਸਮਝੋ
ਕਰਾਮਾਤਾਂ ਨੂੰ ਸਦਾ ਲੁਕੋ ਰਖਦੇ ਉਘੀ ਹੋਣ ਨਾ ਦੇਣ ਜਹਾਨ ਸਮਝੋ
ਸ੍ਰਬ ਕਲਾਂ ਸਮਰਥ ਹਰਨਾਮ ਸਿੰਘਾ ਅਸੀਂ ਬਹੁਤ ਕੀਤੇ ਇਮਤਿਹਾਨ ਸਮਝੋ

ਸਤਿਗੁਰਾਂ ਨੂੰ ਸੰਗਤ ਨੇਂ ਢੂੰਡਣਾ

ਕਿਧਰ ਗਏ ਸਤਿਗੁਰ ਸਾਰੇ ਸ਼ੋਰ ਮਚਜਾ ਸਿੰਘ ਟੋਲਦੇ ਫਿਰਨ ਸੰਸਾਰ ਸਾਰੇ
ਜੀਵਨ ਕੌਰ ਮਾਤਾ ਭਾਰਾ ਫਿਕ ਕਰਦੀ ਟੋਲਨ ਸਿੰਘ ਭੇਜੇ ਲਗਾਤਾਰ ਸਾਰੇ
ਮਾਝਾ ਮੱਜਕੀ ਟੋਲਿਆ ਦੱਝਪ ਸਾਰਾ ਲਾਕੇ ਟੋਲ ਮਰੇ ਪੋਠੋਹਾਰ ਸਾਰੇ
ਮੈਣ ਦੁਆਬਾਢਾਹਾ ਦੇਸ ਮਾਲਵਾ ਵੀ ਲਾਕੇ ਟੋਲ ਲਏ ਹਾਂਸੀ ਹਿੰਸਾਰ ਸਾਰੇ
ਓਧਰ ਦੇਸ਼ ਕਸ਼ਮੀਰ ਗਿਲਗਿਤ ਤੋੜੀ ਲਾਕੇ ਟੋਲ ਲਏ ਕੈਹਕਲਾਦਵਾਰ ਸਾਰੇ
ਲਾ ਲਿਦਾਖ ਤੇ ਰਾਸ ਕੁਮਾਰੀ ਤੋੜੀ ਟੋਲ ਲਏ ਉੜੀਸੇ ਬਿਹਾਰ ਸਾਰੇ
ਪਤਾ ਲਗਜਾ ਨਾਂ ਕਿਧਰੇ ਸਤਿਗੁਰਾਂ ਦਾ ਸਿੰਘਾ ਢੂੰਡ ਮਾਰੇ ਕੁੰਟ ਚਾਰ ਸਾਰੇ
ਸੰਗਤ ਹੋਕੇ ਉਦਾਸ ਬ੍ਰਲਾਪ ਕਰਦੀ ਫਟੜ ਵਿਛੋੜੇ ਦੀ ਮਾਰ ਸਾਰੇ
ਜਦੋਂ ਮਿਲੇ ਨਾਂ ਕਿਤੇ ਉਦਾਸ ਹੋ ਕੇ ਸਿੰਘ ਕਰਨ ਅਰਜਾਂ ਆਖਰ ਕਾਰ ਸਾਰੇ
ਸਚੇ ਪਾਤਸ਼ਾਹ ਜੀ ਦਰਸ਼ਨ ਦਜੋ ਆਕੇ ਸਿੰਘ ਕਰਨ ਅਰਜ਼ਾਂ ਵਾਰ ਵਾਰ ਸਾਰੇ
ਅਰਜ਼ ਕਰੀ ਮਨਜੂਰ ਹਰਨਾਮ ਸਿੰਘਾ ਭੈਣੀ ਸਾਹਬ ਆ ਦੀਏ ਦੀਦਾਰ ਸਾਰੇ

ਸ੍ਰੀ ਸਰਬ ਉਪਮਾ ਯੋਗ ਮਹਾਰਾਜ ਗੁਰਦਿਆਲ ਸਿੰਘ ਜੀ

ਹਰੀ ਸਿੰਘ ਮਹਾਰਾਜ ਦੇ ਪੁਤ ਛੋਟੇ ਨਾਮ ਜਿੰਨਾਂ ਦਾ ਸਿੰਘ ਗੁਰਦਜਾਲ ਵੀਰੋ
ਬਲੀ ਬੀਰ ਬਾਂਕੇ ਪਰ ਸੁਆਥੀ ਸੇ ਕੌਮੀ ਜਿੰਨਾਂ ਦੇ ਬਹੁਤ ਥੇ ਖਿਜਾਲ ਵੀਰੋ
ਜਤੀ ਸਤੀ ਤਪੀਏ ਭਾਰੇ ਬ੍ਰਹਮ ਗਜਾਨੀ ਪਕੇ ਸਿੰਘ ਸਿਦਕੀ ਗੁਰੂ ਲਾਲ ਵੀਰੋ
ਵਿਛੁੜ ਸਦਾ ਨੂੰ ਗਏ ਹਰਨਾਮ ਸਿੰਘਾ ਬਖਸ਼ੀ ਉਮਰ ਨਾ ਦੀਨ ਦਿਆਲ ਵੀਰੋ

ਗ੍ਰੰਥ ਕਰਤਾ ਦੀ ਮੇਹਨਤ

ਪੁਛ ਗਿਛ ਕੇ ਕੋਸ਼ਸ਼ਾਂ ਬਹੁਤ ਕਰਕੇ ਤਵਾਰੀਖਾਂ ਦਾ ਤੱਤ ਨਿਕਾਲ ਸਾਰਾ
ਸੰਤਿ ਖਾਲਸਾ ਗ੍ਰੰਥ ਬਣਾਉਣ ਖਾਤ੍ਰ ਲੱਗ ਗਿਆ ਮੇਰਾ ਇਕ ਸਾਲ ਸਾਰਾ
ਨਾਹਰ ਸਿੰਘ ਜੀ ਐਮ. ਏ. ਨੇ ਲਿਖਜਾ ਹੈ ਓਧਾ ਪੜ੍ਹੋ ਇਤਿਹਾਸ ਦਾ ਹਾਲ ਸਾਰਾ

ਥੋੜੇ ਲਿਖੇ ਨੂੰ ਮੇਰੇ ਹਰਨਾਮ ਸਿੰਘਾ ਸਮਝ ਲੈਵਨਾ ਹਾਲ ਬਿਸਾਲ ਸਾਰਾ

ਗ੍ਰੰਥ ਕਰਤਾ ਦਾ ਖਾਨਦਾਨ

ਸਾਡੇ ਪਿਤਾ ਜੀ ਤੇ ਦੋਨੋ ਤਾਏ ਚਾਰੇ ਸਤਿਗੁਰ ਹਰੀ ਸਿੰਘ ਦੇ ਤਾਬਿਆਦਾਰ ਹੋਏ
ਮਣੋਤਨੋ ਤੇਥਨੋ ਕੁਰਬਾਨ ਹੋਕੇ ਭੈਣੀ ਸਾਹਿਬ ਜਾਕੇ ਸੇਵਾਦਾਰ ਹੋਏ
ਕੜੀਆਂ ਕੋਠੇ ਦੀਆਂ ਘਰ ਜਮੀਨ ਸਾਰੀ ਲੰਗਰ ਪਾਏ ਕੇ ਸ਼ੁਕਰ ਗੁਜ਼ਾਰ ਹੋਏ
ਚਰਨਾ ਸਤਿਗੁਰਾਂ ਵਿਚ ਹੀ ਉਮਰ ਕੱਟੀ ਓਨਾ ਨਾਲ ਸਤਿਗੁਰਾਂ ਦੇ ਪਿਆਰ ਹੋਏ
ਸ਼ੁਧ ਸਿੰਘ ਦੀ ਅਸੀਂ ਉਲਾਦ ਸਮਝੋ ਭੈਣਾ ਦੋ ਭਾਈ ਅਸੀਂ ਚਾਰ ਹੋਏ
ਵੱਡੇ ਭਾਈ ਗੁਰਮਖ ਸਿੰਘ ਬਿਸ਼ਨ ਸਿੰਘ ਥੇ ਕ੍ਰਮ ਸਿੰਘ ਜੀ ਸੁਰਗ ਸਧਾਰ ਹੋਏ
ਇਕ ਭੈਣ ਸਾਡੀਕੋਟ ਗੰਗੂਰਾਂ ਦੇ ਚੰਗੇ ਭੈਣ ਦੇ ਅਗੇ ਪਰਵਾਰ ਹੋਏ
ਦੂਜੀ ਭੈਣ ਦੁਆਬੇ ਗੜੀ ਪਿੰਡ ਸਾਡੀ ਹਰਕੁਰ ਨਾਮ ਦੇ ਨਾਮ ਉਚਾਰ ਹੋਏ
ਰਿਆਸਤ ਨਾਹਣ ਬ੍ਹਾਲ ਹੈ ਪਿੰਡ ਬਸਦਾ ਦੇਵਾ ਸਿੰਘ ਓਥੇ ਨੰਬਰਦਾਰ ਹੋਏ
ਲੜਕੀ ਓਸ ਦੀ ਅਸਾਂ ਦੀ ਧਰਮ ਪਤਨੀ ਸੰਤ ਕੌਰ ਜੀ ਨਾਮ ਬਿਚਾਰ ਹੋਏ
ਅਗੇ ਦਾਸ ਦੇ ਭੀ ਪੁਤ੍ਰ ਚਾਰ ਹੋਣਗੇ ਸਾਰੇ ਨਹੀਂ ਮੇਰੇ ਆਗਿਆ ਕਾਰ ਹੋਏ
ਮਹਿੰਦ੍ਰ ਸਿੰਘ ਰਘਬੀਰ ਸਿੰਘ ਨਾਲ ਸਾਡੇ ਬੇਟੇ ਬੜੇ ਦੋ ਖੁਦਮਖਤ੍ਯਾਰ ਹੋਏ
ਭਰਥ ਸਿੰਘ ਗੁਰਦਜਾਲ ਸਿੰਘ ਨਾਮ ਉਨੇ ਜੰਗੀ ਖਾਲਸੇ ਤਿਆਰ ਪ੍ਰ ਤਿਆਰ ਹੋਏ
ਛੋਟੀ ਨੂੰਹ ਪ੍ਰਕਾਸ਼ ਕੌਰ ਨਾਮ ਜਿਸਕਾ ਸੂੰਡ ਪਿੰਡ ਵਿਚੋਂ ਰਿਸਤੇ ਦਾਰ ਹੋਏ
ਜਸਵੰਤ ਕੌਰ ਵੱਡੀ ਲੜਕੀ ਅਸਾਂ ਦੀ ਹੈ ਪਤੀ ਜਿੰਨਾਂ ਦੇ ਨੇ ਸੂਬੇਦਾਰ ਹੋਏ
ਛੋਟੀ ਬੀਬੀ ਗੁਰਦਯਾਲ ਕੁਰ ਨਾਮ ਜਿਸਦਾ ਪਤੀ ਇਹਨਾਂ ਦੇ ਭੀ ਔਧੇ ਦਾਰ ਹੋਏ
ਨਾਂ ਕੋਈ ਧੀ ਨਾਂ ਪੁਤ ਨਾਂ ਭੈਣ ਭਾਈ ਕਠੇ ਬ੍ਰਹਮ ਦੀ ਮਾਯਾ ਅਨਸਾਰ ਹੋਏ
ਟਬਰ ਟੀਹਰ ਘਰ ਬਾਰ ਹਰਨਾਮ ਸਿੰਘਾ ਸਾਰੇ ਮਿਥਯਾ ਵਿਚ ਸੰਸਾਰ ਹੋਏ

ਗ੍ਰੰਥ ਛਪੌਣ ਦੇ ਪ੍ਰੇਮੀਆਂ ਦੇ ਨਾਮ

ਦੂਜੀ ਵਾਰ ਇਹ ਗ੍ਰੰਥ ਛਪੌਣ ਖਾਤ੍ਰ ਕੋਸ਼ਿਸ਼ ਰਹੇ ਕਦੇ ਲਗਾਤਾਰ ਜੇਹੜੇ
ਮੈਂ ਹੁਣ ਉਹਨਾ ਦੇ ਨਾਮ ਜਰੂਰ ਲਿਖੂੰ ਰਖਦੇ ਗ੍ਰੰਥ ਅਰ ਅਸਾਂ ਸੇ ਪਿਆਰ ਜੇਹੜੇ
ਪ੍ਰੀਤਮ ਸਿੰਘ ਜੀ ਗੜੀ ਦੇ ਰੈਹਣ ਵਾਲੇ ਨਾਲੇ ਭਾਣਜੇ ਤੇ ਨਾਲੇ ਯਾਰ ਜੇਹੜੇ
ਅਮ੍ਰ ਸਿੰਘ ਜੁਗਿੰਦਰ ਸਿੰਘ ਦਾਨ ਸਿੰਘ ਜੀ ਰਜਾਸਤਨਾਹਣ ਵਾਲੇ ਰਿਸਤੇ ਦਾਰ ਜੇਹੜੇ
ਉਜਾਗਰ ਸਿੰਘ ਰੈਹਦੇ ਢਿੰਗੀ ਕੋਲ ਨਾਤੇ ਪਤੀ ਬੀਬੀ ਜੀ ਦੇ ਸੂਬੇਦਾਰ ਜੇਹੜੇ

ਸਰਬਣ ਸਿੰਘ ਬੰਤਾ ਸਿੰਘ ਕੋਟ ਵਾਲੇ ਪੋਤੇ ਭੈਣ ਦੇ ਨੇ ਅਕਲਦਾਰ ਜੇਹੜੇ
ਲਾਲ ਸਿੰਘ ਹਜੂਰਾ ਸਿੰਘ ਭਾਨਜੇ ਨੇ ਤੀਜੇ ਭਾਈ ਨੇ ਸਿੰਘ ਹਜਾਰ ਜੇਹੜੇ
ਵਾਵਾ ਸਿੰਘ ਅਜੀਤ ਸਰੂਪ ਸਿੰਘ ਜੀ ਬਗਲੀ ਪਿੰਡ ਦੇ ਵਿਸ਼ਵੇਦਾਰ ਜੇਹੜੇ
ਅਮਰਸਿੰਘ ਸਰਦਾਰ ਸ਼ਗ੍ਰਿਦ ਸਾਡੇ ਪੁਰ ਬਦਰੀ ਦੇ ਠੇਕੇਦਾਰ ਜੇਹੜੇ
ਇੰਦ੍ਰ ਸਿੰਘ ਹਰਭਜਨ ਸਿੰਘ ਤ੍ਰਨ ਤਾਰਨ ਤੀਜੇ ਭਾਈ ਨੇ ਸਿੰਘ ਅਵਤਾਰ ਜੇਹੜੇ
ਪ੍ਰੀਤਮ ਸਿੰਘ ਕਟਾਣੀ ਦੇ ਗ੍ਰੰਥ ਪ੍ਰੇਮੀ ਕਰਦੇ ਮੋਟਰਾਂ ਦੇ ਕਾਰੋਬਾਰ ਜੇਹੜੇ
ਬਚਿਤ੍ਰ ਸਿੰਘ ਸਰਦਾਰ ਜੀ ਸੂੰਡ ਵਾਲੇ ਪਕੇ ਰਖਦੇ ਕੌਲ ਕਰਾਰ ਜੇਹੜੇ
ਪੌਂਟੇ ਸਾਹਬ ਮਹੰਤ ਗੁਰਦਯਾਲ ਸਿੰਘ ਜੀ ਅਕਲ ਸ਼ਕਲ ਵਾਲੇ ਸਮਝਦਾਰ ਜੇਹੜੇ
ਰਣ ਸਿੰਘ ਤੇ ਚਤ੍ਰ ਸਿੰਘ ਨਾਹਣ ਵਾਲੇ ਰਹੇ ਬਹੁਤ ਭਾਰੀ ਮਦਤਗਾਰ ਜੇਹੜੇ
ਮੋਰਾਂ ਵਾਲੀ ਦੁਆਬੇ ਦੇ ਵਿਚ ਨਗਰ ਹਰਬਖਸ਼ ਸਿੰਘ ਓਥੇ ਜਿਮੀਦਾਰ ਜੇਹੜੇ
ਹਰਬੰਸ ਕੌਰ ਲੜਕੀ ਪੂਰਨ ਸਿੰਘ ਦੀ ਹੈ ਭੈਣੀ ਸਾਹਿਬ ਹੋਏ ਪੈਦਾਵਾਰ ਜਿਹੜੇ
ਸ਼ਿਵਦੇਵ ਸਿੰਘ ਜੀ ਮੈਹਗੀ ਸਾਸਤ੍ਰੇ ਦੇ ਰੋਬ ਦੋਬ ਵਾਲੇ ਰਦਾਦਾਰ ਜੇਹੜੇ
ਪ੍ਰਭੂ ਦਯਾਲ ਸਾਧੂ ਸਿੰਘ ਬੜੇ ਦਾਤੇ ਮੋਟਰ ਮਾਲਕਾਂ ਚੋਂ ਮਾਲਦਾਰ ਜੇਹੜੇ
ਚੰਨਣ ਸਿੰਘ ਜੀ ਤੇ ਊਧਮਕੌਰ ਬੀਬੀ ਮੋਠਡਯਾਂ ਦੇ ਰਿਸ਼ਤੇ ਦਾਰ ਜੇਹੜੇ
ਚਰਨ ਸਿੰਘ ਨੌਕਰ ਡਿਸਟਿਕ ਬੋਰਡ ਅੰਦਰ ਪੈਹਲੇ ਫੌਜ ਮੇ ਥੇ ਹੌਲਦਾਰ ਜੇਹੜੇ
ਬਲਵੰਤ ਸਿੰਘ ਸਰਦਾਰ ਰੜਕੌਲੀ ਵਾਲੇ ਖਾਨ ਦਾਨ ਜੰਗੀ ਮਾਫੀਦਾਰ ਜੇਹੜੇ
ਬਾਵਾ ਰਾਮ ਸਿੰਘ ਬੜੇ ਰਾਈਸ ਬਾਂਕੇ ਮੁਖਤਸਰ ਦੇ ਹੈਨ ਸਰਦਾਰ ਜੇਹੜੇ
ਬੂੜੀਏ ਵਾਲੇ ਮਹੰਤ ਕਰਤਾਰ ਸਿੰਘ ਜੀ ਛੱਛਰੌਲੀ ਦੇ ਵਸਨੇਹਾਰ ਜੇਹੜੇ
ਸ਼ਰਨ ਸਿੰਘ ਰੁੜਕੀ ਵਾਲੇ ਨਾਮਧਾਰੀ ਮਿਲਦੇ ਖੁਸ਼ੀ ਸੇ ਸਣੇ ਪ੍ਰਵਾਰ ਜੇਹੜੇ
ਮਹਿੰਦ੍ਰ ਸਿੰਘ ਤੇ ਉਸਦੀ ਮਾਂ ਸੰਬੀਗ੍ਰੰਥ ਛਾਪਣੇ ਦੇ ਸੇਵਾਦਾਰ ਜੇਹੜੇ
ਛੱਪ ਉਹਨਾਂ ਦੇ ਨਾਮ ਹਰਨਾਮ ਸਿੰਘਾ ਨਾਮ ਰੈਹਣ ਅਟੱਲ ਸੰਸਾਰ ਜੇਹੜੇ

### ਗ੍ਰੰਥ ਛਪੌਣ ਦੀ ਹਿੰਮਤ

ਉਨੀ ਸੌ ਦਾ ਕਾਨਵਾਂ ਸਾਲ ਸੀਗਾ ਜਦੋਂ ਗ੍ਰੰਥ ਛਪਯੈ ਪੈਹਲੀ ਵਾਰ ਵੀਰੋ
ਚੌਵੀ ਸਾਲ ਪਿਛੋਂ ਸੰਤ ਖਾਲਸੇ ਨੂੰ ਲਿਖਯੈ ਫੇਰ ਸਮਾਰ ਸਮਾਰ ਵੀਰੋ
ਮਹਿੰਦ੍ਰ ਸਿੰਘ ਛੋਟਾ ਬੇਟਾ ਅਸਾਂ ਦਾ ਜੋ ਗ੍ਰੰਥ ਛਾਪਣੇ ਦਾ ਸ਼ੌਕਦਾਰ ਵੀਰੋ
ਬਾਲਕ ਬੀਰ ਬਾਂਕਾਗ੍ਰੰਥ ਛਾਪਣੇ ਦੀ ਕੋਸ਼ਿਸ਼ ਰਿਹਾ ਕਰਦਾ ਲਗਾਤਾਰ ਵੀਰੋ

ਏਧੀ ਮਿਹਨਤ ਕੋਸ਼ਿਸ਼ ਨਾਲ ਗ੍ਰੰਥ ਛਪਜੈ ਮੈਨੂੰ ਰਿਹਾ ਕੈਹਦਾ ਵਾਰ ਵਾਰ ਵੀਰੋ
ਸਾਡੇ ਘਰ ਵਾਲੀ ਸੰਤ ਕੌਰ ਜੀ ਭੀ ਰਖਦੀ ਬਹੁਤ ਗ੍ਰੰਥ ਸੇ ਪਿਆਰ ਵੀਰੋ
ਖੁਸ਼ੀ ਖੁਸ਼ੀ ਇਸਨੇ ਗ੍ਰੰਥ ਛਾਪਣੇ ਨੂੰ ਦਮੜੇ ਕਢਕੇ ਦੀਏ ਹਜ਼ਾਰ ਵੀਰੋ
ਛੱਪ ਗਿਆ ਹੈ ਗ੍ਰੰਥ ਹਰਨਾਮ ਸਿੰਘਾ ਇਹ ਅਟੱਲ ਸਾਡੀ ਯਾਦਗਾਰ ਵੀਰੋ

ਦਾਸ ਦੇ ਬਣਾਏ ਹੋ ਏ ਹੋਰ ਪੁਸਤਕ

ਤਵਾਰੀਖ ਦਿਲੀ ਮਹੀਵਾਲ ਸੋਹਣੀ ਇਕ ਲਿਖੀ ਹੈ ਹੁਸਨ ਕਟਾਰ ਹਮਨੇ
ਖੂਨ ਖਾਲਸਾ ਲਹਿਰ ਅਕਾਲੀਆਂ ਦੀ ਕੀਤੀ ਤਾਜ ਦਿਲੀ ਇਕ ਤਿਆਰ ਹਮਨੇ
ਸੁੰਦ੍ਰ ਬਹੁਤ ਵਧੀਆ ਗ੍ਰੰਥ ਹੋਣ ਕਰਕੇ ਕਦਰ ਪਾ ਲਈ ਵਿਚ ਸੰਸਾਰ ਹਮਨੇ
ਪੈਹਲੇ ਵਿਕ ਗਏ ਗ੍ਰੰਥ ਹਰਨਾਮ ਸਿੰਘਾ ਹੁਣ ਛਾਪਣੇ ਨੇ ਦੂਜੀ ਵਾਰ ਹਮਨੇ

ਕਵੀਸ਼ਰ ਦਾ ਪਤਾ

ਮੇਰਾ ਪਿੰਡ ਬਗਲੀ ਜ਼ਿਲਾ ਲੁਧਯਾਨਾ ਚਾਵਾ ਪੈਲ ਟੇਸ਼ਨ ਲਦੇ ਨਾਲ ਸਮਝੋ
ਦੂਜਾ ਘਰ ਸਾਡਾ ਰਿਆਸਤ ਨਾਹਣ ਅੰਦ੍ਰ ਪੌਂਟੇ ਸਾਹਬ ਦੇ ਪਾਸ ਬਰਾਲ ਸਮਝੋ
ਲੜਕੇ ਦੋ ਸਾਡੇ ਏਸ ਪਿੰਡ ਰੈਹਦੇਭਰਥ ਸਿੰਘ ਤੇ ਸਿੰਘ ਗੁਰਦਯਾਲ ਸਮਝੋ
ਮੌਜਾਂ ਮਾਣਦੇ ਅਸੀਂ ਹਰਨਾਮ ਸਿੰਘਾ ਮੇਹਰ ਰਖਦੇ ਪੁਰਖ ਅਕਾਲ ਸਮਝੋ

ਪੰਥ ਸੇਵਕ :-ਹਰਨਾਮ ਸਿੰਘ ਮਹਿੰਦ੍ਰ ਸਿੰਘ ਸੈਚ



ਸਮਾਪਤ



-:ਗ੍ਰੰਥ ਕਰਤਾ ਦੀ ਬੇਨਤੀ:-

ਗ੍ਰੰਥ ਛਾਪਣੇ ਨੂੰ ਲੀਡਰ ਪੰਥ ਮੁਖੀਏ,
ਮੈਨੂੰ ਰਹੇ ਕੈਂਹਦੇ ਵਾਰ ਵਾਰ ਕੋਈ ।
ਕੈਹਣਾ ਮੰਨ ਕੇ ਦਾਸ ਨੇ ਸੰਗਤਾਂ ਦਾ,
ਗ੍ਰੰਥ ਛਾਪਯਾ ਦੋ ਕੁ ਹਜਾਰ ਕੋਈ ।
ਨਾਮਧਾਰੀਏ ਪੰਥ ਤੇ ਸਤਿਗੁਰਾਂ ਦਾ,
ਜਸ ਫੈਲਾਉਣ ਖਾਤਰ ਕੁੰਟਾਂ ਚਾਰ ਕੋਈ ।
ਸਾਨੂੰ ਸਿਰਫ ਛਪਾਈ ਦਾ ਦਾਮ ਦੇਕੇ,
ਗ੍ਰੰਥ ਲਵੇ ਸਸਤਾ ਮਾਲਦਾਰ ਕੋਈ ।
ਮੁਫਤ ਵੰਡਣੇ ਲੀਏ ਬਿਹੰਗਮਾਂ ਨੂੰ,
ਨਿਤਰ ਪਵੇ ਰਾਈਸ ਸਰਦਾਰ ਕੋਈ ।
ਗ੍ਰੰਥ ਛਾਪਜੈ ਪੰਥ ਉਪਕਾਰ ਖਾਤਰ,
ਲਾਲਚ ਲੀਏ ਨਾ ਕੀਆ ਵਾਪਾਰ ਕੋਈ ।
ਮੇਰਿਆਂ ਲੜਕਯਾਂ ਬਿਨਾ ਹਰਨਾਮ ਸਿੰਘਾ,
ਮੇਰੀ ਕਾਪੀ ਦਾ ਨਾ ਹਕਦਾਰ ਕੋਈ ।

